# ਖੁਲ੍ਹੇ ਮੈਦਾਨ

ਪ੍ਰੋ: ਪੂਰਨ ਸਿੰਘ

Santokh Singh
I year Non Medical
Gordon College
Rawal Pindi

Price 2/-/-

ਲਾਹੌਰ ਬੁਕ ਸ਼ਾਪ

[ਨਸਬਤ ਰੋਡ] ਲਾਹੌਰ [ਮੋਹਨ ਲਾਲ ਰੋਡ

੧ ਓ ਸਤਿਗੁਰਪ੍ਰਸਾਦਿ ॥

# ਖੁੱਲ੍ਹੇ ਮੈਦਾਨ

ਕ੍ਰਿਤ

ਪ੍ਰੋਫ਼ੈਸਰ ਪੂਰਨ ਸਿੰਘ ਜੀ

ਕਰਤਾ

ਖੁੱਲ੍ਹੇ ਘੁੰਡ, ਖੁੱਲ੍ਹੇ ਲੇਖ ਆਦਿ

ਪ੍ਰਕਾਸ਼ਕ

ਲਾਹੌਰ ਬੁਕ ਸ਼ਾਪ

੩੦, ਨਿਸਬਤ ਰੋਡ ਮੋਹਨ ਲਾਲ ਰੋਡ

ਲਾਹੌਰ

ਸਤਵੀਂ ਵਾਰ ੧੦੦੦

# ਤਤਕਰਾ

## ੧. ਪੂਰਨ ਨਾਥ ਜੋਗੀ–

## ਭਾਗ ੨. ਝਨਾਂ ਦੀਆਂ ਲਹਿਰਾਂ—

## ਭਾਗ ੩. ਦੇਸ਼ ਪਿਆਰ ਪੰਜਾਬ ਮੇਰਾ—

## [illegible]ਗ ੪. ਮੈਂ ਤੇ ਉਹ—

## ਭਾਗ ੫. ਇਕ ਜੰਗਲੀ ਫੁੱਲ–



---

# ਭੂਮਕਾ

ਕਾਦਰਯਾਰ ਦੇ ਬੈਂਤਾਂ ਦੀ ਤਬੀਅਤ ਨੂੰ ਉਕਸਾਵਟ ਦੇਣ ਦੀ ਕਥਾ ਸਦਾ ਸੱਜਰੀ ਤੇ ਵਚਿੱਤ੍ਰ ਹੈ। ਕਿੱਸਾ ਸਾਦਾ ਜਿਹਾ ਹੈ, ਪਰ ਉਹ ਸਾਦਗੀ ਉਨ੍ਹਾਂ ਬੈਂਤਾਂ ਵਿੱਚ ਹੈ ਜਿਹੜੀ ਸਦਾ ਸਿੱਟਾ ਹੁੰਦੀ ਹੈ ਕਿਸੀ ਸਹਜ ਸੁਭਾ ਦੈਵੀ ਆਵੇਸ਼ ਦਾ–ਤੇ ਉਹ ਆਵੇਸ਼ ਜਿਹੜਾ ਹਰ ਕੋਮਲ ਉਨਰ ਦੇ ਕਮਾਲ ਹਾਸਲ ਹੋਣ ਉੱਤੇ ਗਲੇ ਤੇ ਹੱਥ ਤੇ ਦਿਲ ਵਿੱਚ ਕਦੀਂ ਅੱਚਨਚੇਤ ਹੀ ਕਵੀਆਂ ਨੂੰ ਆਉਂਦਾ ਹੈ। ਕਾਦਰਯਾਰ ਦੇ ਪੂਰਨ ਨੂੰ ਪੜ੍ਹਕੇ ਜੋ ਵਲਵਲੇ ਮੇਰੇ ਦਿਲ ਵਿੱਚ ਝੁਰਮੁਟ ਪਾ ਆਏ, ਉਹ ਇਕ ਦਿਨ ਵਿੱਚ ਅੰਕਤ ਕੀਤੇ ਮੁੜ ਪਿਆਰੇ ਪੰਜਾਬ ਨੂੰ ਦੇਂਦਾ ਹਾਂ–ਤੇਰੇ ਥੀਂ ਲੈਕੇ ਤੈਨੂੰ ਤੇਰਾ ਮੋੜਦਾ ਹਾਂ।

ਗ੍ਵਾਲਿਯਰ} ਪੂਰਨ ਸਿੰਘ

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਪੂਰਨ ਭਗਤ
## ਦੇ
## ਜੀਵਨ ਦੇ ਝਾਕੇ



## ੧. ਇੱਛਰਾਂ ਮਾਂ,
## ਪੂਰਨ ਦਾ ਭੋਰੇ ਪੈਣਾਂ, ਮਾਂ ਦਾ ਧਿਆਨ

[ ਪੂਰਨ ਦਾ ਮਾਂ ਥੀਂ ਵਿਛੋੜਾ ]

ਸੂਰਜ ਇੱਛਰਾਂ ਦੀ ਗੋਦ ਚੜ੍ਹਦੇ ਸਾਰ,
ਜੋਤਸ਼ ਦੇ ਵਹਿਮ ਨੇ ਖਾ ਲੀਤਾ,
ਕੇਈ ਬਰਸਾਂ ਦਾ ਸੂਰਜ ਗ੍ਰਹਿਣ ਲੱਗਾ,
ਰਾਜੇ ਸਾਲਵਾਹਨ ਨੇ ਪੁੱਤ ਭੋਰਿਆਂ ਪਾ ਦਿੱਤਾ,
ਮੂੰਹ ਤੱਕਣਾ ਪੁੱਤ੍ਰ ਦਾ ਤਦ ਰਾਜੇ,
ਜਦ ਉਹ ਜੁਆਨ ਹੋਸੀ ਮਾਲਕ ਤਖਤ ਤਾਜ ਦਾ।
ਮਾਂ ਇੱਛਰਾਂ ਸਬਰ ਕਰ ਖੈਰ ਪੁੱਤ ਦਾ ਮਨਾਉਂਦੀ ਸੀ,
ਆਖੇ ਮੈਨੂੰ ਠੰਢੀ ਵਾ ਆਵੇ ਪੁੱਤ੍ਰ ਰਹੇ ਭੋਰੇ,
ਮੈਥੀਂ ਵੱਧ, ਰੱਬ ਸੱਚਾ ਓਨੂੰ ਸੰਭਾਲਦਾ ਏ,

ਰਾਜਾ ਪੰਡਤਾਂ ਦੇ ਆਖੇ ਲੱਗਕੇ ਤੇ,
ਮਾਸੂਮ ਬੱਚੇ ਨੂੰ ਹਨੇਰੀਆਂ ਕੋਠੜੀਆਂ ਪਾ ਦਿੱਤਾ;
ਗਊ ਪਾਸੋਂ ਵੱਛਾ ਵਿਛੋੜਿਆ ਸੂ !
ਇੱਛਰਾਂ ਸ਼ੁਕਰ ਸ਼ੁਕਰ ਕਰਦੀ,
ਲੈਂਦੀ ਲੱਖ ਲੱਖ ਮੁਬਾਰਖਾਂ, ਹਰ ਘੜੀ,
ਤੇ ਦਮਬਦਮ ਪੁੱਤ ਆਪਣਾ ਮਾਂ ਪਾਲਦੀ ਸੀ,
ਮਾਂ ਪੁੱਤ ਨੂੰ ਭਲਾ ਕੌਣ ਵਿਛੋੜੇ ?

[ ਵਤਸਲ ਪਯਾਰ ਦਾ ਯੋਗ ]

ਪੂਰਨ ਇਕ ਪਿਆ ਭੋਰੇ, ਦੂਜਾ ਉਹੋ ਜਿਹਾ ਪੂਰਨ ਮਾਂ ਦੇ
ਪਯਾਰ ਨੇ, ਧਯਾਨ-ਜੰਮ ਮਾਂ ਨੇ ਅਪਨੀ ਝੋਲੀ ਪਾ ਲਿਆ।
ਪੁੱਤ੍ਰ ਪਾ ਝੋਲੀ,ਮਾਂ ਦਿਨ ਰਾਤ ਥੁਬੋਕਦੀ,ਸਵਾਲਦੀ ਬੱਚੇ ਨੂੰ,
ਦੇਂਦੀ ਲੋਰੀਆਂ,ਮਾਂ-ਇੱਛਰਾਂ ਬੱਚਾ ਦਿਨ ਰਾਤ ਧਯਾਨ ਵਿੱਚ
ਪਾਲਦੀ ਏ।
ਪੰਘੂੜੇ ਪਾ ਪੂਰਨ, ਮਾਂ ਝੂਟੇ ਝੁਲਾਂਵਦੀ ਏ।
ਕੱਪੜੇ ਬੱਚੇ ਦੇ ਬਣਾ ਬਣਾ,ਨਾਮ ਲੈ ਲੈ ਪੂਰਨ ਪਹਿਨਾਂਵਦੀ ਏ।
ਕਦੀ ਪਾ ਝੋਲੀ ਸਵਾਲਦੀ ਏ, ਪੱਖਾ ਕਰੇ, ਡੋਲਦੇ ਨੂੰ।
ਚਾ ਕੁੱਛੜ, ਮਹਲਾਂ ਵਿੱਚ ਉਹ ਟਹਿਲਾਉਂਦੀ ਏ।
ਮਾਂ ਇੱਛਰਾਂ ਦਮ ਬਦਮ ਸਦਕੇ, ਪੂਰਨ-ਪੁੱਤ ਥੀਂ
ਸਦਕੇ ਜਾਉਂਦੀ ਏ।
ਘੜੀ ਘੜੀ ਰੁੱਖਾਂ ਤੇ ਲੱਖਾਂ ਸ਼ਗਨ ਮਨਾਉਂਦੀ ਏ।
ਦਿਨ ਰਾਤ ਪੂਰਨ ਪੂਰਨ ਕਰਦੀ, ਰੱਬ ਨੂੰ ਕੂਕਦੀ ਪੁਕਾਰਦੀ ਏ।
ਉਠਾ ਪੱਲਾ ਆਪਣਾ, ਕੁੜਤੇ ਨੂੰ ਚੱਕ ਉੱਤੇ,
ਪੁੱਤ ਪਾ ਝੋਲੀ,ਮੁੜ ਕੱਜ ਢੱਕ ਕੇ ਬੱਚੇ ਨੂੰ ਲਾ ਛਾਤੀ ਦੁੱਧ ਭਰੀ,
ਮਾਂ ਦੁੱਧ ਪਿਆਲਦੀਏ।

ਦੁੱਧ ਪੀ ਕੇ ਬੱਚਾ ਰੱਜ ਮਸਤ ਹੁੰਦਾ,
ਨਿੱਸਲ ਹੋ ਮਾਂ ਦੀ ਝੋਲ ਵਿੱਚ ਲੇਟਦਾ ਸ਼ਾਹਜ਼ਾਦਾ।
ਖੁਸ਼ੀ ਬੱਚਾ ਹੱਸਕੇ ਮਾਂ ਵਲ ਵੇਖਦਾ ਹੈ,
ਵੇਖ ਖੁਸ਼ੀ ਬੱਚਾ ਮਾਂ ਚੁੱਕ ਦੋਹਾਂ ਬਾਹਾਂ ਵਿੱਚ ਉਲਾਰਦੀ ਏ।
ਉਲਾਰ ਉਲਾਰ ਓਹਨੂੰ ਹਸਾਂਦੀ ਤੇ ਨਾਲੇ ਆਪ ਉਹ ਹੱਸਦੀ ਏ।
ਪੀ ਦੁੱਧ ਬੱਚਾ ਨਿੱਸਲ ਹੋ ਝੋਲੀ ਵਿੱਚ ਜਦ ਸੌਂਦਾ
ਮਾਂ ਆਪਣੇ ਸਿਰ ਨੂੰ ਇਕ ਪਾਸੇ ਚਰਨ ਰੱਬ ਤੇ ਸੁੱਟਕੇ
ਅੱਖਾਂ ਨੀਵੀਆਂ ਕਰ, ਯੋਗ ਨੀਂਦਰ ਜਿਹੀ ਵਿੱਚ, ਨੀਝ ਲਾ
ਵਤਸਲ ਪਿਆਰ ਵਿੱਚ ਡੁੱਬੀ ਮਾਂ, ਬੱਚੇ ਨੂੰ ਦੇਖਦੀ ਹੈ,
ਅੱਖਾਂ ਖੁਲ੍ਹੀਆਂ ਅੱਧੀਆਂ ਜੇਹੀਆਂ, ਖਿੱਚੀਆਂ ਕਿਸੀ ਉਚਾਈ ਵੱਲ,
ਨਰਗਸੀ, ਨਰਮ, ਨਦਰਾਂ ਜੀਵਨ ਫੁਹਾਰ ਬੱਚੇ ਸੁੱਤੇ ਦੇ,
ਅੰਙ ਅੰਙ ਉਹ ਆਪਣਾ ਰੂਹ ਭਰਦੀ ਹੈ !!
ਇਸ ਝੋਲ ਵਿੱਚ ਇਕ ਪਜ਼ਾਰ-ਪ੍ਰਕਾਸ਼ ਦੀ ਝੜੀ ਲੱਗੀ,
ਮਾਂ-ਸੁਰਤਿ ਇਉਂ ਬੱਚਾ ਪਾਲਦੀ ਹੈ !
ਇੱਛਰਾਂ—ਮਾਂ ਬੱਚਾ ਪਾਲਦੀ ਹੈ ?
ਕਿ ਸਾਧਦੀ ਹੈ ਇਕ ਯੋਗ ਪੂਰਾ।
ਉਹਦੇ ਸੁਆਸ ਵਿੱਚ ਪੂਰਨ, ਉਹਦੀ ਅੱਖ ਵਿੱਚ ਪੂਰਨ,
ਸੁਰਤ ਵਿੱਚ ਪੂਰਨ, ਦਿਲ ਵਿੱਚ ਪੂਰਨ, ਪੂਰਨ, ਪੂਰਨ ਗਾਉਂਦੀ ਹੈ।
ਭੇਰਿਆਂ ਵਿੱਚ ਪਿਆ ਪੂਰਨ, ਇੱਛਰਾਂ ਮਾਂ ਦਾ ਧਿਆਨ ਪਾਲਦਾ,
ਮਾਂ ਰੱਬ ਦਾ ਰੂਪ ਹੁੰਦੀ, ਪਾਲਦੀ, ਜੱਫਰ ਜਾਲਦੀ,
ਜਾਗਦੀ ਦਿਨ ਰਾਤ।
ਸ਼ੁਕਰ ਸ਼ੁਕਰ ਕਰਦੀ, ਦਿਨ ਰਾਤ, ਮੇਰਾ ਬੱਚਾ ਤੇਰਾ ਬੱਚਾ
ਆਖਦੀ ਹੈ।

———

## [ ਮਾਂ-ਦਿਲ ]

'ਮਾਂ-ਦਿਲ' ਵਿੱਚ ਪਯਾਰ ਹੁੰਦਾ ਸਦਾ ਇਕ ਬੱਚੇ ਦਾ ਆਪਣੇ।
ਪਰ 'ਮਾਂ-ਦਿਲ' ਸਭ ਬੱਚਿਆਂ ਨੂੰ ਦੁੱਧ ਪਿਆਣ ਵਾਲਾ।
ਜੀਵਣ ਸਭ ਬੱਚੇ, ਮਾਵਾਂ ਦੇ, ਹਰ ਮਾਂ ਆਖਦੀ,
ਤੱਤੀ ਵਾ ਨਾਂਹ ਲੱਗੇ ਕਿਸੇ ਨੂੰ, ਇਹ ਜੁਗ-ਦਿਲ ਮਾਂ ਦਾ,
ਇਕ ਨਿੱਕਾ ਜਿਹਾ ਦਿਲ ਜੇਹੜਾ ਕੁੱਲ ਆਲਮ ਨੂੰ ਠਾਰਦਾ,
ਸਮਾਧੀ ਮਾਂ ਦੇ ਵਤਸਲ-ਪਿਆਰ ਦੀ ਸਦਾ ਪੂਰਨ।
ਨਿਰਵਿਕਲਪ 'ਨਿਰਚਾਹ' ਬੇਗਰਜ਼, ਉੱਚਾ, ਵੱਡਾ
ਵਿਸ਼ਾਲ ਮਾਂ-ਦਿਲ ਹੈ।
ਪਿਆਰ ਦੀ ਕੁੱਠੀ ਪਿਆਰਦੀ ਦਿਨ-ਰਾਤ,
ਮੈਲ ਸਾਰੀ ਧੋਂਦੀ, ਨਿੱਤ ਨਵਾਂ ਰੂਪ ਦਿੰਦੀ ਬਾਲ ਨੂੰ।

---

## [ ਮਾਂ ਦਾ ਉਨਰ ]

ਭਾਰੀ ਚਿੱਤ੍ਰਕਾਰ ਇਹ।
ਮਾਂ ਦਾ ਧਿਆਨ ਕਰਨਾ ਪਿਆ ਹੈ ਬੱਚੇ ਦੀ ਅਨੇਕ ਮੂਰਤਾਂ ਤੇ
ਛਬੀਆਂ ਨਾਲ।
ਉਹ ਬੱਚੇ ਦੇ ਨਕਸ਼ ਤੇ ਰੂਪ ਦਮਬਦਮ ਘੜਦੀ,
ਸਵਾਰਦੀ, ਬਣਾਂਦੀ, ਜਿਵਾਂਦੀ।
ਪਰ ਉਹ ਬੁੱਤ ਇਸ ਥਾਂ ਦਾ ਹੈ ਕਿਹਾ ਕਮਾਲ ਹੈ ?
ਜਦ ਮਾਂ ਟਕ ਬੰਨ੍ਹਕੇ ਬੱਚੇ ਨੂੰ ਝੋਲ ਆਪਣੀ ਵਿਚ ਦੇਖਦੀ,
ਇਹ ਅਰਸ਼ਾਂ ਦੀ ਕੋਈ ਮੂਰਤ,
ਉੱਤੋਂ ਉਪਰੋਂ ਉਤਰਦੀ ਮਾਂ ਦੀ ਅੱਖ ਵਿੱਚ,
ਉਹ ਮੂਰਤ ਨਿਰੰਕਾਰ ਦੀ ਮਾਂ-ਜੋਤ ਵਿਚ ਜਾਗਦੀ,

ਮਾਂ ਦੇ ਸਮੁੰਦਰਾਂ ਵਰਗੇ ਦਿਲ ਤੇ,
ਇਕ ਰੱਬ ਵਰਗੀ ਅੱਖ ਦਾ ਝੁਲਕਾਰ ਹੈ!

---

[ ਮਾਂ ਇੱਛਰਾਂ ]

ਇੱਛਰਾਂ ਰਾਣੀ-ਮਾਂ, ਉੱਚੀ, ਲੰਮੀ, ਰਾਣੀ ਧੁਰ ਦੀ, ਦੈਵੀ
ਸੁਭਾ, ਦੈਵੀ ਸੁਹੱਪਣ, ਅੱਛੇ, ਸੁਬਕ, ਅਰਸ਼ੀ ਨਕਸ਼,
ਕੰਵਲ ਨੈਣੀ, ਕੋਮਲ ਬਚਨੀ, ਰਾਣੀ ਪੂਰੀ, ਮਾਂ ਪੂਰੀ,
ਤੇਜ ਦਾ ਮਿਠਾ, ਉੱਚਾ, ਦਾਤਾ ਪ੍ਰਭਾਵ ਹੈ।
ਗੰਭੀਰਤਾ, ਸੀਤਲਤਾ, ਉਦਾਰਤਾ, ਬਖਸ਼ਣਾ ਸੁਭਾ ਹੈ,
ਉੱਚੀ ਹੋਰ ਹੋਈ ਮਾਂ ਬਣਕੇ ਤੇ ਸਹਿਜ ਸੁਭਾ ਪੁੱਤ੍ਰ ਥੀਂ
ਵਿੱਛੁੜਕੇ ਸਿੱਖੀ ਅੰਦਰੋਂ ਆਪਣਿਓਂ ਯੋਗ ਸਾਰਾ,
ਧਾਰਨਾਂ, ਧਿਆਨ ਤੇ ਸਮਾਧੀਆਂ।
ਕੁਛ ਆਈ ਧੁੰਧਲੀ, ਧੁੰਧਲੀ ਆਪੇ ਦੇ ਵੱਸ ਨਾਂਹ, ਪਯਾਰ ਦੀ
ਖੇਡ ਸੀ, ਇਕ ਸੁਰਵੱਗਯਤਾ ਪੁਤ੍ਰ ਦੇ ਹਾਲ ਦੀ।
ਬਿਨ ਦੇਖੇ ਜਾਣਦੀ ਵੱਲ ਹੈ, ਬੀਮਾਰ ਹੈ, ਬਿਨ ਦੇਖੇ ਦੇਖਦੀ,
ਖੁਸ਼ ਹੈ ਕਿ ਰੋਂਦਾ ਇਸ ਘੜੀ।
ਇੱਛਰਾਂ ਰਾਣੀ, ਦੇਵੀ, ਮਾਂ, ਯੋਗਣੀ, ਭਗਤ, ਦਾਤਾ, ਸੁਰਮਤ ਹੈ।

---

[ ਮਾਂ ਦਾ ਪਯਾਰ ਯੋਗ ਤੇ ਚਿਤ ਦੇ ਟਿਕਾਣ ਦੇ ਸਾਧਨ ]

ਠੀਕ ! ਮਾਂ ਦਾ ਪਯਾਰ-ਯੋਗ ਇਕ ਸਹਜ-ਯੋਗ ਹੈ !
ਮਨ ਨੂੰ ਟਿਕਾਣਾ, ਚਿੱਤ ਨੂੰ ਸੰਭਾਲਣਾ, ਇਹ ਕੰਮ ਤਾਂ ਬੱਸ
ਮਨੁੱਖ ਹੋਣ, ਨਾ ਹੋਣ, ਸੰਭਵ, ਅਸੰਭਵ ਦਾ ਫ਼ਰਕ ਹੈ,

ਇਹ ਕੋਈ ਕਰਾਮਾਤ ਨਹੀਂ !
ਕਰਾਮਾਤ ਇਕ ਬੱਸ ਪਿਆਰ ਹੈ !
ਜਿਹੜਾ ਦਿਲ ਦੀ ਟੋਹ ਨਾਲ ਸਭ ਕੁਛ ਜਾਣਦਾ ।

... ... ... ... ...

ਪਿਆਰ ਵਿੱਚ ਡੁੱਲ੍ਹਣਾ ਮਾਂ ਵਾਂਗ, ਹਾਂ ! ਇੱਛਰਾਂ-ਮਾਂ ਵਾਂਗ
ਹੋਣਾ ਯੋਗ ਦਾ ਅੰਦਰਲਾ ਰਹੱਸੁਜ ਹੈ,
ਘੁਲ ਘੁਲ ਘੁਲਣਾਂ ਪਿਆਰ ਵਿਚ, ਵਿੱਛੁੜ ਵਿੱਛੁੜ
ਮਿਲਣਾਂ ਪਿਆਰ ਵਿੱਚ ।
ਤੇ ਭੰਨ ਭੰਨ ਆਪਾ, ਬਨਾਣਾ, ਮੁੜ ਮੁੜ ਪਯਾਰ ਵਿੱਚ,
ਤੇ ਪੈਦਾ ਕਰਨਾ ਅਪਣੇ ਧਿਆਨ ਦਵਾਰਾ, ਸਮਾਧੀਆਂ ਦੀ
ਨੀਂਦਰ ਦਾ ਪੁਤਲਾ, ਇਕ ਬੰਦਾ ਰੱਬ ਦੇ ਪਯਾਰ ਵਾਲਾ,
ਟਿਕਾਉ ਵਾਲਾ, ਦਿਲ ਵਾਲਾ, ਸੂਰਮਾਂ; ਉੱਚੀ ਜਿਹੀ,
ਪਹਿਲਦਾਰ ਹੀਰੇ ਵਰਗੀ ਕਣੀ ਤੇ ਚਮਕਦਾਰ ਸੁਫਟਕ
ਮਣੀ ਜਿਹੀ ਰੂਹ ਕੋਈ ।
ਇਹ ਤਾਂ ਯੋਗ ਕੁਛ ਕੰਮ ਕਰਦਾ, ਸੰਵਾਰਦਾ, ਪਰ ਮੂੰਧੇ ਮੱਥੇ ਪੈ
ਬੇਹੋਸ਼ ਜਿਹਾ, ਸੁੱਧ ਬੁੱਧ ਵਿਸਾਰ; ਹੋਂਦ ਨੂੰ ਗਵਾਣਾਂ,
ਹੀਰੇ ਨੂੰ ਕੁੱਟ ਕੁੱਟ ਖੇਹ ਜਿਹੀ ਵਿਚ ਰੁਲਾਣਾ, ਮੁੜ ਜਿੱਥੂੰ
ਜਤਨਾਂ ਨਾਲ ਲੱਭਿਆ, ਇਹ ਕੁਛ ਯੋਗ ਨਹੀਂ ? ਹੋਸੀ,
ਸਾਨੂੰ ਹਾਲ ਉਹ ਦੂਜੇ ਜੋਗ ਦੀ ਲੋੜ ਨਾਂਹ,
ਮਾਂ ਦੇ ਦਿਲ ਦਾ ਯੋਗ ਦੇਖ ਕਿਹਾ ਠੀਕ ਉਤਰਦਾ,
ਹਾਂ ! ਮਾਂ ਦੀ ਨਦਰ ਵਿੱਚ ਇਕ ਡੂੰਘਾ ਕੋਈ ਅਸਰਾਰ ਹੈ !
ਰੱਬ ਆਪ ਉਤਰਦਾ ਮਾਂ ਦੇ ਦਿਲ ਵਿੱਚ, ਉਹਦੀ ਬਾਹਾਂ ਵਿੱਚ,
ਝੋਲ ਵਿਚ,

ਰੱਬ ਆਪ ਮਾਂ ਦੀ ਨੁਦਰ ਉੱਚੀ ਕਰਦਾ–ਸਿੱਧੀ,
ਮਾਂ ਰੱਬ ਦਾ ਕੋਈ ਡਾਢਾ ਸੋਹਣਾ ਆਵੇਸ਼ ਹੈ !!
ਮਾਂ ਸਹਿਜ ਸੁਭਾ ਯੋਗੀ ਪਿਆਰ ਦੀ,
ਰੱਬ ਦੇ ਰਚਾਏ ਜੱਗ ਦੀ ਪੂਰਣਤਾ,
ਮਾਂ ਵਿੱਚ ਰੱਬ ਆਪ, ਹਰ ਬਾਲ ਲਈ ਨਿੱਤ-ਅਵਤਾਰ ਹੁੰਦਾ,
ਮਾਂ ਦਾ ਦਿਲ ਇਉਂ ਬੱਸ ਰੱਬ ਹੈ !
ਮਾਂ ਦੀ ਲੋਰੀ ਬਾਣੀ ਅਕਾਸ਼ ਦੀ !!
ਮਾਂ-ਦਿਲ, ਮਾਂ-ਪਿਆਰ, ਮਾਂ ਦੀਆਂ ਛਾਵਾਂ, ਮਾਂ ਦੀ ਅਸੀਸ,
ਇਹ ਗੱਲਾਂ ਉਚੀਆਂ, ਬੇ ਕੀਮਤੀਆਂ, ਇਹ ਮਾਂ ਹੋਣ ਦੀ
ਕਮਾਲ ਕਮਾਈ ਹੈ।
ਕਿਸੀ ਦੀ ਗੁਹਲੁ ਹੋਣਾ ਇਹ ਤਪ ਹੈ, ਪਰ 'ਮਾਂ ਹੋਣਾ' ਜੀਉਂਦੀ ਹੈ
ਪੂਰੀ ਪੂਰਣਤਾ, ਸਿੱਧੀ ਸਫਲ ਹੈ !!
ਮਾਂ ਹੋਣਾ ਉੱਚਾ ਸਭ ਥੀਂ ਵੱਧ ਹੈ।
ਮਾਂ ਹੋਣ ਨੂੰ ਲੋਚਣਾਂ ਇਹ ਉੱਚੀ ਅਰਦਾਸ ਹੈ, ਉੱਚਾ ਕਰਦੀ।
ਠੀਕ, ਰੱਬ ਵੀ ਮਾਂ-ਕੁੱਖ ਆਉਂਦਾ, ਪੁੱਤ੍ਰ ਰੱਬ ਦਾ ਜੱਗ
ਵਿਚ ਆਉਂਦਾ,
ਇਹ ਉਹ ਵੇਦੀ ਹੈ ਜਿੱਥੂੰ ਜਗਤ ਸਾਰਾ, ਰੂਪ ਰੰਗ ਵਿੱਚ
ਬਣ ਬਣ ਨਿਖਰਦਾ,
ਮਾਂ ਹੋਣਾ ਧੀ–ਭੈਣ ਦਾ ਇਕ ਦੈਵੀ ਰਾਜ ਹੈ,
ਇਹੋ ਦੇਵੀ, ਇਹੋ ਕੰਨਜਾਂ, ਇਹੋ ਭੁਵਾਨੀ, ਇਹੋ ਦੁਰਗਾ,
ਇਹੋ ਮਾਂ ਹੈ !!

ਹਾਂ, ਰਾਣੀ ਇੱਛਰਾਂ ਮਾਂ ਸੀ, ਦੇਵੀ, ਭਵਾਨੀ, ਦੁਰਗਾ, ਤਪੱਸ੍ਵਨੀ
ਯੋਗਨੀ ਸਭ ਸੀ।
ਰੱਬ–ਉਹ ਵਿਰਲੀ, ਅਮੋਲਕ–ਮਾਂ ਸੀ,
ਰੱਬ ਵਾਂਗੂੰ ਅਣਡਿੱਠੇ ਪੂਰਨ ਨੂੰ ਪਾਲਦੀ,
ਸੋਹਣੀ ਕੇਹੀ ਗੱਲ ਹੈ।
ਰੱਬ ਤਾਂ ਦਿੱਸਦਾ, ਪਾਲਦਾ, ਰਖਦਾ,
ਤੇ ਬੰਦਾ ਜਿਹੜਾ ਪਲਦਾ ਉਸਦੀ ਝੋਲ ਵਿਚ ਅੱਜ ਉਹ
ਅਣਡਿੱਠ ਹੈ, ਰੱਬ ਸਾਹਮਣੇ ਦਿੱਸਦਾ।

---

## ੨. ਸਾਲਵਾਹਨ ਰਾਜਾ ਤੇ ਲੂਣਾਂ ਰਾਣੀ

ਰਾਜਾ ਸਾਲਵਾਹਨ ਲੱਗਾ ਸੀ ਇਸ ਸਮੇਂ,
ਰਾਣੀ ਇੱਛਰਾਂ ਪੂਰਨ ਦੀ ਮਾਂ ਨੂੰ ਛੱਡ,
ਛੱਡ ਰਾਣੀ ਦੀ ਉੱਚੀ ਚਮਕਦੀ, ਹੀਰੇ ਵਰਗੀ ਸ਼ਾਨ ਨੂੰ
ਕੰਡ ਦੇ ਸੂਰਜ ਵਰਗੀ ਰਾਣੀਅਤ ਨੂੰ,
ਇਕ ਨਵੀਂ ਵਿਆਹੀ ਦਾ ਮਹਲ ਬਣਾਉਂਦਾ!
ਲੂਣਾਂ ਨਾਮ ਓਸ ਅੱਗ ਦੀ ਪੁਤਲੀ ਦਾ, ਸ਼ੋਖ, ਚੰਚਲ, [illegible]
ਰਾਜਾ ਓਸ ਬੁੱਤ ਦਾ ਸਦਾ ਬੁੱਤਖ਼ਾਨਾ ਟੋਲਦਾ!
ਰਹਿੰਦਾ ਸਦਾ ਉਹ, ਓਸ ਛਲ ਦੇ ਬੁੱਤ ਪਾਸ, ਓਹਦੀ ਪੂਜਾ
ਦਿਨ ਰਾਤ ਕਰਦਾ,
ਨਿੱਕੇ ਨਿੱਕੇ ਦੀਵੇ ਬਾਲਦਾ ਤੇ ਦੀਵੇ ਦੀ ਲਾਟ ਵਿੱਚ ਦੇਖਦਾ.

ਓਸ ਪੱਥਰ ਦੇ ਬੁੱਤ ਨੂੰ;
ਪੱਥਰ ਪੂਜ ਪੂਜ, ਹੌਲੇ ਹੌਲੇ, ਸਾਲਵਾਹਨ ਦੀ ਹੋਸ਼ ਗੁੰਮਦੀ।
ਸੱਚੀ ਸੁਹੱਪਣ, ਦੈਵੀ ਬਰਕਤ ਨੂੰ ਕੰਡ ਦੇ ਸਾਲਵਾਹਨ
ਬੁੱਤ ਵਿੱਚ ਗੀੜਦਾ!
ਦਿਨ ਬਦਿਨ ਜਾਂਦਾ ਸੀ ਮਰਦਾ, ਦਿਲ ਹਿਸ ਰਿਹਾ ਸੀ,
ਦਿਮਾਗ ਵੀ।
ਰੂਹ ਸਾਲਵਾਨ ਦੇ ਪੈਂਦੀ ਪਈ ਸੀ ਅੱਗ, ਹੱਡੀਆਂ ਨੂੰ ਸਾੜਦੀ।
ਸਾਲਵਾਹਨ ਭੁੱਲਿਆ ਕਿ ਨਵੀਂ ਜਿੰਦ ਮੁੜ ਆਉਂਦੀ
ਬੁੱਤ ਦੀ ਪੂਜਾ ਥੀਂ!

---

[ ਲੂਣਾ ]

ਲੂਣਾਂ, ਬੱਸ ਪੱਥਰ ਦਾ ਬੁੱਤ, ਨਿਰਜਿੰਦ, ਨਿਰਦਿਲ,
ਹੋਣੀ ਦਾ ਬੁੱਤ ਸੀ,
ਛਲੂਸੀ ਜਿਹੜਾ ਰਾਜੇ ਘਰ ਪਾਯਾ, ਇਕ ਹੈਵਾਨ ਸੀ ਆਪ ਮਤੀ
ਖਾਣ ਜਾਣਦੀ, ਦੂਜਿਆਂ ਨੂੰ ਮਾਰਨਾਂ, ਜਿੰਦਾਂ ਵੀਟਣੀਆਂ
ਆਪਣੀ ਖੁਸ਼ੀ ਲਈ,
ਰੱਬ ਦਾ ਨਾ ਡਰ, ਨਾ ਭੈ ਕਿਸੀ ਦਾ, ਆਪਣੀ ਹੈਵਾਨੀ
ਜਵਾਨੀ ਵਿੱਚ,
ਬੱਜਰ-ਦਿਲ, ਬੱਜਰ-ਦਿਮਾਗ, ਬੱਜਰ-ਅੰਗ, ਆਪਣਾ
ਮਤਲਬ ਸਾਧਦੀ,
ਅੰਦਰ ਦੀ ਜੋਤ ਬੁਝੀ ਹੋਈ ਲੂਣਾਂ ਦੀ, ਮਿੱਟੀ ਦਾ ਕੀੜਾ,
ਰੂਹ ਸੈਲ ਪੱਥਰ ਹੋਯਾ ਹੋਯਾ,
ਇੰਨੀ ਆਪ ਮੁਹਾਰੀ, ਖੁਦ ਗਰਜ਼, ਮਾਂ ਹੋਣ ਦੀ ਚਾਹ

ਕਦੀ ਉਨ੍ਹੂੰ ਉਠ ਨਹੀਂ ਸੀ ਸੱਕਦੀ,
ਨੈਨਾਂ, ਬੈਨਾਂ, ਅੰਗਾਂ ਦੀ ਚਤੁਰਤਾ, ਸੋਹਣੀ ਵਾਂਗ ਸੱਪ ਸੀ,
ਕਹਿਰ ਸੀ, ਤ੍ਰਿੱਖੀ ਵਾਂਗ ਤਲਵਾਰ ਸੀ,
ਭਵਾਂ ਚਾੜ੍ਹ, ਸੁਰਮਾਂ ਪਾ, ਅੱਖਾਂ ਵਿਚ ਜਦ ਬਹਿੰਦੀ;
ਕਮਰ ਪਤਲੀ, ਉੱਚੀ ਉਭਰੀ ਭਰੀ ਛਾਤੀ,
ਉਹ ਵਗਦੀ ਸੀ ਦਿਨ ਰਾਤ ਵਾਂਗ ਬਰਛੀਆਂ,
ਮਾਸਖਾਣੀ ਜਾਨਵਰ, ਬੇਤਰਸ, ਬੇਰਹਿਮ ਸੁਾਰਥ ਦੀ ਪੁਤਲੀ,
ਹੁਣੇ ਬਣੀ ਬੁੱਤ-ਇਨਸਾਨ ਸੀ, ਜਾਨ ਇਨਸਾਨੀ ਨਹੀਂ
ਹਾਲੇ ਜਾਗੀ ਸੀ।
ਬੱਸ ਆਪਣੇ ਨੈਣਾਂ ਤੇ ਵਾਰਦੀ ਲੱਖ ਜਾਨਾਂ,
ਆਪਣੇ ਅੰਗਾਂ ਦੇ ਚਾ ਵਿਚ ਸਦਕੇ ਕਰਦੀ ਸਭ ਕੁਛ ਸੀ,
ਆਪਣੇ ਮੂੰਹ ਤੁੱਲ ਨ ਸਮਝਦੀ ਚੰਨ ਸੂਰਜ ਨੂਰ ਵੀ,
ਰੱਖ ਸ਼ੀਸ਼ਾ ਸਾਹਮਣੇ ਪਹਿਲਾਂ ਇਹ ਮੰਤਰ ਉਚਾਰਦੀ,
ਮੇਰੇ ਜਿਹਾ ਸੋਹਣਾ ਹੋਰ ਕੋਈ ਨਾਂਹ ਜੱਗ ਤੇ;
ਸਹਾਰ ਨ ਸਕਦੀ ਕੋਈ ਮੁਕਾਬਲਾ, ਰੀਸ ਜਿਹੜਾ ਕਰੇ
ਉਹਦੀ ਉਹ ਵੈਰੀ, ਸਾੜ ਦਿਲ ਵਿਚ ਭਰੀ,
ਕਦੀ ਅਲਸ, ਅਲਸ! ਬਾਹਾਂ ਚੱਕ ਚੱਕ ਇਕਾਂਤ ਵਿੱਚ
ਅੱਧੀ ਕੱਜੀ, ਅੱਧੀ ਨੰਗੀ, ਆਪੇ ਨੂੰ ਸ਼ੀਸ਼ੇ ਵਿੱਚ ਵੇਖਦੀ,
ਕਦੀ ਲੇਟ ਜਾਂਦੀ ਸ਼ੀਸ਼ੇ ਸਾਹਮਣੇ, ਇਕ ਪਾਸੇ ਸਿਰ ਰੱਖ
ਆਪਣੀ ਬਾਹਾਂ ਦੀਆਂ ਵੰਗਾਂ ਤੇ ਚੂੜੀਆਂ ਤੇ,
ਇਕ ਲੂਣਾਂ ਦੀ ਲੱਖ ਲੂਣਾਂ ਹੁੰਦੀ, ਵੰਨ ਵੰਨ ਦੇ ਕੱਪੜੇ
ਪਾਂਦੀ, ਵੰਨ ਵੰਨ ਦੀ ਤਰਜ਼ਾਂ ਬਦਲਦੀ, ਬੈਠਣ,
ਉੱਠਣ, ਖਲੋਣ ਤੇ ਚੱਲਣ ਦੀਆਂ।
ਮੁੜ ਮੁੜ ਛਣਕਾਂਦੀ ਵੰਗਾਂ, ਮੁੜ ਮੁੜ ਆਪਣੀ ਬੀਣੀਆਂ ਨੂੰ
ਤੱਕਦੀ,

ਕਦੀ ਹੱਸਦੀ ਤੇ ਸ਼ਰਮਾਂਦੀ, ਨਟੀ ਵਾਂਗ, ਦੇਖੇ ਮਿਲਦੀਆਂ
ਲਾਲੀਆਂ, ਹੋਠਾਂ ਤੇ ਮੂੰਹ ਤੇ ਅੱਖਾਂ ਦੀਆਂ ਆਪਣੀਆਂ ।
ਸੰਗਾਰਦੀ, ਸੰਵਾਰਦੀ, ਵਾਲ ਆਪਣੇ, ਖੋਲ੍ਹ ਖੋਲ੍ਹ, ਗੁੰਦ ਗੁੰਦ,
ਸੁਟਦੀ ਇਧਰ ਉਧਰ ਜ਼ੁਲਫਾਂ ਆਪਣੀਆਂ ਕਾਲੀਆਂ,
ਅਕੱਜੀ ਹੋ ਹੋ ਬਹਿੰਦੀ ਘੜੀ ਘੜੀ, ਪੁਸ਼ਾਕਾਂ ਬਦਲਦੀ ਹਜ਼ਾਰ
ਇਕ ਦਿਨ ਵਿੱਚ,
ਚੁਣਦੀ ਲਾ ਘੰਟੇ ਰੰਗ ਆਪਣੇ ਦੁਪੱਟਿਆਂ ਦਾ,
ਤੇ ਮੁੜ ਮੁੜ ਦੇਖਦੀ ਲਹਿੰਘੇ ਦੀਆਂ ਫਬਣਾਂ,
ਬੱਸ ਗਹਿਣੇ, ਕੱਪੜੇ, ਮੁੜ ਮੁੜ ਬੰਨ੍ਹਣਾ, ਇਹ ਸਰੋਕਾਰ ਹੈ,
ਸੌ ਸੌ ਗੋੱਲੀਆਂ ਪਾਸ ਲੂਣਾਂ ਦੇ, ਸਭ ਤੇ ਜ਼ਾਲਮ, ਸਭ ਨੂੰ
ਤੰਗ ਕਰਦੀ ਆਪਣੇ ਸੁਖ ਲਈ; ਬੇਸਬਰ; ਚੰਚਲ ਹਰ ਘੜੀ,
ਕਦੀ ਨਾਚ ਹੋ ਰਿਹਾ ਹੈ ਨਾਲ ਗੋੱਲੀਆਂ,
ਦਿਨ ਰਾਤ ਲੂਣਾਂ ਨੂੰ ਇਕ ਅੱਗ ਜਿਹੀ ਲੱਗੀ, ਨੱਸਦੀ, ਭੱਜਦੀ,
ਤੇ ਚਾਹੇ ਅੰਗ ਅੰਗ ਨੂੰ ਕਿਸੀ ਵਧੇਰੀ ਅੱਗ ਨਾਲ ਠਾਰਨਾ,
ਅੱਗ ਖਾਂਦੀ, ਅੱਗ ਪੀਂਦੀ, ਪਾਣੀ ਨ ਲੋੜਦੀ, ਠੰਢ ਦੀ
ਓਨੂੰ ਲੋੜ ਨਾਂਹ,
ਤੇ ਖਾ ਖਾ ਅੱਗ ਦੇ ਅੰਗਾਰੇ, ਖ਼੍ਵਾਹਸ਼ਾਂ ਹੋਰ ਹੋਰ ਵਧਦੀਆਂ
ਦਿਨਰਾਤ ਦਿਲ ਓਸਦਾ ਬਲਦਾਇਕ ਉੱਚੀਉੱਚੀ ਭਾਂਬੜ,
ਮੁੜ ਹੋਰ ਅੱਗ ਖਾਣ ਨੂੰ ਮੰਗਦਾ,
ਲੂਣਾਂ ਅੱਗ ਦੀ ਨਾਰ, ਖਾ ਖਾ ਸੂਕਦੀ, ਸ਼ੋਖਦੀ ਹੱਦ ਨਾਂਹ,
ਤੇ ਛਲ ਬਲ ਕਰਦੀ ਲੱਖਾਂ ਉਹ ਘੜੀ ਘੜੀ,
ਕੂੜ ਕਰਦੀ ਕੂੜ ਸੋਚਦੀ, ਕੂੜ, ਕਲਜੁਗ ਦੀ ਪੁਤਲੀ !

---

[ਰਾਜਾ ਸਾਲਵਾਹਨ ਦੀ ਇਖ਼ਲਾਕੀ ਮੌਤ]

ਜਿਉਂ ਜਿਉਂ ਲੂਣਾਂ ਬਲਦੀ, ਤਿਉਂ ਤਿਉਂ ਰਾਜਾ ਸਾਲਵਾਹਨ
ਇਕ ਅੱਗ ਜਿਹੀ ਸੇਕਦਾ, ਉਮਰ ਦੇ ਸਿਆਲੇ ਦਾ
ਠਰਿਆ, ਕਹਿੰਦਾ ਕਿਹਾ ਆਰਾਮ ਹੈ।
ਲੂਣਾਂ ਰਾਜੇ ਥੀਂ ਵੱਧ ਕੁਛ, ਉਨੂੰ ਹੋਰ ਹੋਰ ਕਾਬੂ ਕਰਦੀ,
ਆਪਣੇ ਮੂੰਹ ਤੇ ਜੁੱਸੇ ਦੇ ਲਾਲਚ ਜਿਹੇ ਵਿੱਚ ਕੈਦ ਕਰ ਰੱਖਤਾ ਸੀ
ਸਾਲਵਾਹਨ ਨੂੰ ਇਕ ਜਾਦੂ ਜਿਹੇ ਵਿੱਚ,
ਆਦਮੀ ਦਾ ਲੇਲਾ, ਲੇਲੇ ਦਾ ਖੋਤਾ, ਮਰਦ ਥੀਂ ਨੀਵਾਂ ਨੀਵਾਂ
ਰੋਜ਼ ਹੈਵਾਨ ਉਨੂੰ ਬਣਾਉਂਦੀ, ਆਪੇ ਜਿਹਾ ਕਰਦੀ,
ਫ਼ਰੇਬ ਲੱਖਾਂ ਕਰਦੀ, ਵਫ਼ਾਦਾਰੀ ਦੀਆਂ ਗੱਲਾਂ, ਅਨੇਕ, ਮੁੜ ਮੁੜ
ਦਿਲ ਨੰਗਾ ਕਰ ਕਰ ਦੱਸਦੀ, 'ਮੈਂ ਤੇਰੀ' 'ਮੈਂ ਤੇਰੀ'
ਆਖਦੀ।
ਲੂਣਾਂ ਨੇ ਰਾਜੇ ਨੂੰ ਪੂਰਾ ਕਾਬੂ ਕੀਤਾ,
ਰਾਜੇ ਦੇ ਨਾਂਹ ਨੈਣ ਰਹੇ, ਨਾ ਦਿਲ ਰਿਹਾ, ਨ ਸਿਰ ਰਿਹਾ ਆਪਣਾ,
ਲੂਣਾਂ ਬੈਠੀ ਰਾਜ ਕਰਦੀ, ਸਾਲਵਾਹਨੀ ਤਖ਼ਤ ਤੇ,
ਲੂਣਾ ਜ਼ਹਿਰ ਸੀ ਮਿੱਠਾ; ਮਾਸ, ਹੱਡੀ ਰਾਜ ਦਾ ਥੋਥਾ ਕਰ ਰਹੀ ਸੀ,
ਰਾਜਾ ਸਾਲਵਾਹਨ ਭੁਲੇਖੇ ਵਿੱਚ ਮਰ ਗਿਆ, ਧਰਮ, ਕਰਮ,
ਇਨਸਾਫ, ਕਾਨੂੰਨ, ਕੰਮ, ਕਾਜ, ਰਾਜਨੀਤੀ ਹੁਕਮ ਸਭ
ਇਕ ਲੂਣਾਂ ਲੂਣਾਂ ਹੋ ਰਹਿਆ !!

---

[ ਪੂਰਨ ਦਾ ਜਵਾਨ ਹੋ ਭੋਰਿਓਂ ਬਾਹਰ ਆਵਣਾ ]

ਪੂਰਨ, ਸੂਰਜ ਇੱਛਰਾਂ ਮਾਂ ਦੀ ਗੋਦ ਦਾ,
ਪੂਰਾ ਲਸ੍ਰਦਾ, ਡਲ੍ਹਕਦਾ, ਭੋਰਿਓਂ ਬਾਹਰ ਨਿਕਲ, ਉਹ ਚੜ੍ਹ ਆਯਾ।
ਸਭ ਨੂੰ ਉੱਚਾ ਦਿੱਸੇ, ਹੱਥ ਦੀ ਛੋਹ ਥੀਂ ਗਗਨਾ ਉੱਚਾ,

ਤੇ ਉਹਦੀ ਪੂਰਨ ਜਵਾਨੀ ਦੀ ਭਖਦੀ ਲੋ ਸਭ ਨੂੰ ਲਗਦੀ,
ਖਲਕ ਦਾ ਦਿਲ ਖੁਸ਼ੀ ਹੋਯਾ, ਸਭ ਸਿਰ ਪੂਰਨ ਅੱਗੇ ਨਿੰਵਦੇ,
ਬਣਾਣ ਵਾਲੇ ਕਾਦਰ ਦਾ ਜਲਵਾ ਬਣਤ ਵਿਚ ਦਿੱਸੇ,
ਅੱਖਾਂ ਚਕਾਚੂੰਧ ਹੋਣ, ਪੂਰਨ ਦੀ ਜਵਾਨੀ ਪੂਰੀ ਲਸਦੀ,
ਕੋਈ ਵਰਿਹਾਂ ਦੇ ਜਿਹੜੇ ਮਹਿਲ ਇੱਛਰਾਂ ਦੇ, ਯੋਗ ਦੀਆਂ ਕੰਦਰਾਂ
ਬਣੇ ਸਨ, ਉਹ ਅੱਜ ਖੁਸ਼ੀ ਦੇ ਅਰਸ਼ ਵਿਚ ਉੱਠ ਚੜ੍ਹੇ,
ਇੱਛਰਾਂ-ਮਹਲ ਦੇ ਕੰਧ ਕੋਠੇ, ਬੂਹੇ ਤੇ ਬਾਰੀਆਂ, ਵਾਂਗ ਜੀਂਦੇ
ਬੰਦਿਆਂ ਦੇ ਖੁਸ਼ੀ ਦੀਆਂ ਹੇਕਾਂ ਲਾਉਂਦੇ।

... ... ... ... ...

ਨਿੱਕਾ ਜਿਹਾ ਸਾਵਾ ਘਾਹ ਵੀ ਆਪਣੀ ਨਿੱਕੀ ਨਿੱਕੀ ਜੰਘਾਂ ਤੇ
ਖਲੋ ਕੇ, ਸਿਰ ਚੱਕ ਚੱਕ ਦੇਖਦਾ,
ਕੱਖ ਗਲੀਆਂ ਨੂੰ ਅੱਜ ਪਰ ਲੱਗੇ, ਉੱਡ ਉੱਡ ਦੇਖਦੇ,
ਪੂਰਨ ਦਾ ਪ੍ਰਭਾਵ ਕੋਈ ਕਲਾਵਾਨ ਸੀ,
ਖੁਸ਼ੀਆਂ ਆਪ ਮੁਹਾਰੀਆਂ, ਥਾਂ ਥਾਂ, ਘਰ ਘਰ, ਝੁੱਗੀ ਝੁੱਗੀ,
ਫੁਟਦੀਆਂ ਸਨ,
ਰੱਬ ਯਾਦ ਆਉਂਦਾ ਸੀ, ਰੱਬ ਚੰਗਾ ਲੱਗਦਾ ਸੀ,
ਪਿਆਰ ਦੀਆਂ ਕਚੀਚੀਆਂ ਖਲਕ ਵੱਟਦੀ,
ਪੂਰਨ ਦੇਖ ਦੇਖ ਨਿਗਾਹਾਂ ਖਲਕ ਦੀਆਂ ਨਾ ਰਜਦੀਆਂ,
ਉਹਦਾ ਦਰਸ਼ਨ ਮੁੜ ਮੁੜ ਭੁੱਖ ਲਾਂਦਾ ਸੀ,
ਖਲਕ ਟੁੱਟ ਟੁੱਟ ਪੈਂਦੀ ਵਲ ਮਹਿਲਾਂ;
ਪਰ ਕੋਈ ਕੋਈ ਬੁੱਢਾ ਆਖਦਾ ਰੱਬ ਮਿਹਰ ਕਰੇ,
ਖੁਸ਼ੀ ਅਤਿ ਦੀ ਹੈ, ਇਹੋ ਜਿਹੀ ਖੁਸ਼ੀ ਰਹਿੰਦੀ ਏ ਥੋੜਾ ਚਿਰ,
ਇਹੋ ਜਿਹੀ ਸੁਹੱਪਣ ਤੇ ਚਾ ਨੂੰ ਧਰਤ ਤੇ ਹੈ ਥਾਂ ਘੱਟ,

ਵੇਲਾ ਮੰਗਲ ਦਾ, ਅਕੱਥਨੀਯ ਅੱਜ, ਮੁੜ ਹੱਥ ਨਹੀਂ ਆਵਣਾ,
ਰੱਬ ਮਿਹਰ ਕਰੇ, ਕੋਈ ਵਿਘਨ ਨਾ ਪਵੇ, ਪੂਰਨ ਦੇ ਰਾਜ ਤਿਲਕ
ਲੈਣ ਵਿਚ।

---

[ ਰਾਜਾ ਸਾਲਵਾਹਨ ਤੇ ਪੂਰਨ ਪੁੱਤ ਰਾਜਾ ]

ਬੈਠ ਇੱਛਰਾਂ ਦੇ ਮਹਲ, ਮਾਂ, ਪਿਉ, ਪੁੱਤ ਤਿੰਨੇਂ,
ਮਿੱਠੀਆਂ ਗੱਲਾਂ ਵਿਚ ਲੱਗੇ ਹੀ ਸਨ,
ਕਿ ਰਾਜਾ ਸਾਲਵਾਹਨ ਪੁਤ ਨੂੰ ਝੋਲੀ ਲੈ ਆਖਦਾ,
ਮਾਂ ਆਪਣੀ ਦਾ ਪੁੱਤ ਤੂੰ ਬੱਚਾ, ਇਹ ਰਾਣੀ, ਦੇਵੀ ਇੱਛਰਾਂ
ਮਾਂ ਤੇਰੀ, ਪਰ ਪਹਿਲੇ ਦੇਰ ਨ ਲਾ, ਜਾਹ ਮਿਲ ਪੁੱਤ੍ਰਾ !
ਲੂਣਾ ਮਾਂ ਮਤੇਈ ਨੂੰ ਤੂੰ,
ਜਿਸਦੀ ਗੋਦ ਹਾਲੇ ਸੱਖਣੀ, ਬੱਚਾ ਉਹ ਆਖਦੀ ਪੂਰਨ ਪੁੱਤ ਮੇਰਾ,
ਉਹ ਵੱਧ ਇੱਛਰਾਂ ਥੀਂ ਮਾਂ ਤੇਰੀ, ਸਦਾ ਯਾਦ ਕਰਦੀ,
ਪੂਰਨ ਬੱਚਾ ਮੇਰਾ,
ਇਹ ਮੇਰੇ ਦਿਲ ਦੀ ਚਾਹ ਪੁੱਤ੍ਰਾ, ਉਠ, ਜਾਹ ਲੂਣਾ ਰਾਣੀ ਦੇ
ਮਹਲ ਨੂੰ !!

---

[ ਇੱਛਰਾਂ ਰਾਣੀ ਦਾ ਤੌਖਲਾ ਤੇ ਡਰ ਅੰਦਰ ਹੀ ਅੰਦਰ ]

ਇੱਛਰਾਂ ਮਾਂ ਆਖੇ ਦਿਲ ਆਪਣੇ ਵਿਚ, ਇਹ ਰਾਜਾ ਕੀ ਪਿਆ
ਆਖਦਾ, ਦਿਲ ਮੇਰਾ ਡਰਦਾ,
ਕੰਵਲ ਫੁੱਲਾਂ ਨੂੰ ਆਖਦਾ ਟੁਰ ਜਾਓ, ਵੜੋ ਅੱਗ ਬਲਦੀ ਵਿਚ,
ਅੰਗੂਰਾਂ ਪੱਕਿਆਂ ਨੂੰ ਭੇਜਦਾ ਵਾਂਗ ਦਾਣਿਆਂ ਮੱਕ ਤੇ ਬਾਜਰਾ,

ਭੁੰਨਦੀ ਸੜਦੀ ਰੇਤ ਓਸ ਭੱਠ ਦੀ ਵਿਚ,
ਪੰਛੀਆਂ ਨੂੰ ਭੇਜਦਾ ਬੁਲਾਰਾ ਦੇਕੇ, ਜਾਲਾਂ ਤਣਿਆਂ ਵਿਚ,
ਇਹ ਰਾਜਾ ਕੀ ਪਿਆ ਆਖਦਾ ਹੈ,
ਮੇਰਾ ਦਿਲ ਸਹਿਮਦਾ, ਘੁਟਦਾ, ਮੈਂ ਔਖੀ ਜਿਹੀ ਹੋ ਗਈ।

... ... ... ... ...

ਪਰ ਇੱਛਰਾਂ ਮਾਂ ਸੀ, ਵੱਡੀ ਦਿਲ ਵਾਲੀ,
ਓਥੇ ਸਮੁੰਦਰਾਂ ਦੇ ਸਮੁੰਦਰ ਭਰੇ ਪਏ ਸਨ,
ਵਚਨ ਮੋੜਨਾ ਓਸ ਵੇਲੇ ਕੁਛ ਅਯੋਗ ਦਿੱਸੇ,
ਪਰ ਰਾਜੇ ਦਾ ਆਖਣਾ ਲੱਗਾ ਬਹੁ ਮਾੜਾ,
ਆਖਦੀ ਇਸ ਵਿਚ ਲੂਣਾ ਦੀ ਹੀ ਕੁਛ ਚਾਲ ਹੈ,
ਇਹ ਰਾਜਾ ਬੋਲਦਾ ਵਾਂਗ ਤੋਤੇ, ਸਿੱਖਯਾ ਸਿਖਾਯਾ ਲੂਣਾਂ ਦਾ!
ਰਾਣੀ ਮਾਂ ਆਖਦੀ, ਜਾਹ ਬੱਚਾ, ਰੱਬ ਕੰਡੀ,
ਮਿਲ ਲੂਣਾਂ, ਉਹ ਤੇਰੀ ਮਹਿਤਾਰੀ ਹੈ।

---

[ ਪੂਰਨ ਜਾਂਦਾ ਹੈ ਮਹਲ ਲੂਣਾਂ ਨੂੰ ]

ਬਚਨ ਪਾਲਦਾ ਮਾਂ ਤੇ ਬਾਪ ਦਾ ਪੂਰਨ,
ਪੂਰਨ ਉੱਠ ਗਿਆ ਵਲ ਮਹਲ ਲੂਣਾਂ,
ਜਾਵੇ ਜਿਵੇਂ ਖਿੜਿਆ ਇਕ ਫਕੀਰ ਹੋਵੇ।
ਜਵਾਨੀ ਇਕ ਅਜਿਹੀ ਰੱਬ ਦਾ ਪਿਆਰ ਹੈ!
ਜਵਾਨੀ ਤੇ ਫੇਰ ਪੂਰਨ, ਸੋਨੇ ਨੂੰ ਸੁਹਾਗਾ ਸੀ।
ਮੌਜ ਆਪਣੀ ਵਿਚ ਭਰਿਆ ਰੱਬ ਦੇ ਡਰ ਤੇ ਯਾਦ ਵਿਚ,
ਖੁਸ਼ੀ ਖੁਸ਼ੀ ਚੜ੍ਹਦਾ ਪੌੜੀਆਂ ਲੂਣਾਂ ਦੇ ਮਹਲ ਦੀਆਂ,
ਪੂਰਨ ਜਾਂਵਦਾ ਚੜ੍ਹਿਆ, ਜਾਂਦਾ ਵਾਂਗ ਖੁਸ਼ਬੋ ਦੇ ਸੀ!

---

[ਪੂਰਨ ਦੇ ਦਿਲ ਨੂੰ ਮਹਲਾਂ ਚੜ੍ਹਦੇ ਸਾਰ ਕੁਛ ਹੁੰਦਾ]

ਪਰ ਜਿਵੇਂ ਜਿਵੇਂ ਚੜ੍ਹਦਾ ਜਾਏ ਜ਼ੀਨਾ,
ਪੂਰਨ ਦਾ ਚਾ ਮਰਦਾ, ਦਿਲ ਕੁਮਲਾਉਂਦਾ,
ਵਾਂਗ ਫੁੱਲ ਦੇ ਧੁੱਪ ਲੱਗਿਆਂ, ਆਪਨੀ ਡੰਡੀ ਤੇ ਆਪ ਮੁਹਾਰਾ,
ਕਾਂਬਾ ਅੰਗਾਂ ਨੂੰ ਆਉਂਦਾ, ਮੂੰਹ ਪੀਲਾ ਜਿਹਾ ਪੈਂਦਾ, ਹੋਠ ਚਿੱਟੇ,
ਤੇ ਆਖਦਾ ਇਹ ਕੀ ਹੈ, ਮਹਲ ਮਾਂ ਦਾ, ਮਾਂ ਬੁਲਾਉਂਦੀ,
ਉਡੀਕਦੀ ਦੇਖਣ ਮੈਨੂੰ ਕੇਈ ਸਾਲਾਂ ਦੀ,
ਪਰ ਮੇਰੇ ਦਿਲ ਤੇ ਇਉਂ ਦਿੱਸਦਾ ਜਿਉਂ ਦੋ ਪਰਬਤ ਕਾਲੇ ਦੋਹਾਂ
ਪਾਸੂੰ ਟੁਰ ਆਕੇ ਮੈਨੂੰ ਵਿਚ ਦੱਬਣ ਲੱਗੇ ਹਨ, ਤੇ ਹੁਣੇ ਜੀਂਦਿਆਂ
ਇਨ੍ਹਾਂ ਮੈਨੂੰ ਘੁੱਟ ਮਾਰਨਾ।
ਇਹ ਕੀ ਪਿਆ ਹੋਂਵਦਾ, ਦਿਲ ਮੇਰਾ ਸੜਦਾ, ਅੱਗ ਜਿਹੀ
ਲੱਗਦੀ, ਸਿਰ ਦੁਖਦਾ, ਦਿਲ ਪਿਆ ਹਿਸਦਾ, ਜੀ ਮਰਨ
ਨੂੰ ਕਰਦਾ ਹੈ,
ਚੱਲ ਪੂਰਨਾ! ਮੁੜ ਚੱਲੀਏ। ਇੱਛਰਾਂ ਮਾਂ ਦੇ ਦਿਲ ਦੇ ਬਾਗ ਨੂੰ,
ਓਹ ਕਿਹਾ ਠੰਢਾ, ਕਿਹਾ ਚੰਗਾ, ਹਲਕਾ, ਖੁਸ਼ੀ ਦੇਣ ਵਾਲਾ।
ਇਉਂ ਗੱਲਾਂ ਜਿਹੀਆਂ ਕਰਦਾ, ਆਪ ਨਾਲ ਘੁੱਟਿਆ ਜਿਹਾ,
ਬਉਰਾਨਾ ਜਿਹਾ, ਪੂਰਨ ਮਹਲਾਂ ਉਪਰ ਜਾ ਚੜ੍ਹਿਆ!

---

[ਲੂਣਾਂ ਤੇ ਪੂਰਨ]

ਪੂਰਨ ਦੇਖ ਲੂਣਾਂ ਨੂੰ ਸੱਟ ਵੱਜੀ,
ਪਹਿਲੀ ਵਾਰ ਉਹਦਾ ਦਿਲ ਕੀਤਾ ਸੋਹਣੀ ਚੀਜ਼ ਕਿਸੀ ਤੇ
ਕੁਰਬਾਨ ਹੋਣ ਨੂੰ।
ਪਹਿਲੀ ਵਾਰ ਆਯਾ ਇਕ ਕਿਣਕਾ ਪਿਆਰ ਦਾ ਤੇ ਲੂਣਾਂ

ਹੈਵਾਨ ਮੋਈ-ਜੀਵੀ ਕੁਛ ਅੱਧ ਵਿਚਕਾਰ ਜਿਹੇ ਵਿਚ,
ਅੱਧੀ ਅੱਜ ਇਨਸਾਨ ਹੋਈ,
ਪੂਰਨ ਨੂੰ ਤੱਕਦੀ ਏ, ਕੰਬਦੀ ਏ, ਆਪਾ ਵਾਰਦੀ ਏ,
ਪਰ ਚੁੱਪ ਖੜੀ, ਓਹਦੀ ਚੁਪ ਮੁੜ ਮੁੜ ਪੁਕਾਰਦੀ ਏ,
ਬੋਲਦੀ ਮੂੰਹੋਂ ਕੁਛ ਨਹੀਂ, ਜਿਵੇਂ ਪਿਆਰ ਵਿਚ ਅਜ ਮਰ ਗਈ ਹੈ, ਆਪਾ ਜ਼ਾਲਮ ਓਹ ਭੁੱਲ ਗਈ ਏ, ਪਰ ਓਹਦੇ ਦਿਲ ਵਿਚੂੰ ਚੀਰ ਚੀਰ, ਸੁਨੇਹੇ ਖ਼ਰਦ ਤੀਮੀਂ ਦੇ ਆਪੇ ਵਿਚ ਪਿਆਰ ਦੇ ਨਿਕਲਦੇ ਦਿੱਸਦੇ ਹਨ !!
ਮਹਲ ਵਿਚ ਦੋਵੇਂ ਕੱਲੇ ਖੜੇ, ਰਾਣੀ ਲੂਣਾਂ ਤੇ ਪੂਰਨ;
ਓਹਦੇ ਸਾਮ੍ਹਣੇ, ਪੂਰਨ ਦੀਆਂ ਅੱਖਾਂ ਹਿਠਾਹਾਂ ਤੱਕਣ, ਲੂਣਾਂ ਕੁਛ ਸ਼ਰਮਾਉਂਦੀ ਹੈ, ਕੁਛ ਜ਼ੋਰ ਨਾਲ ਅੱਖਾਂ ਚੱਕ ਪੂਰਨ ਨੂੰ ਦੇਖਦੀ ਏ, ਵੇਲਾ ਇਉਂ ਹੈ ਦਿਲ ਦੀਆਂ ਦੱਸਣ ਦਾ, ਇਹ ਸ਼ਰਮਾਂ ਕਿਉਂ ਮੌਕਾ ਵੰਵਾਂਦੀਆਂ ਹਨ ?
ਪਰ ਹਿੰਮਤ ਪੈਂਦੀ ਨਹੀਂ, ਪੂਰਨ ਇਕ ਰੱਬ ਦੀ ਜੋਤ ਵਾਂਗ ਬਲਦਾ !
ਨੇੜੇ ਆ ਨ ਸੱਕੇ ਕੋਈ ਨੀਵਾਂ ਪਿਆਰ ਓਥੇ,
ਉਸਦੇ ਜਿਸਮ ਵਿੱਚ ਸੀ ਇਕ ਗਗਨੀ ਉਚਾਈ,
ਡਰਦੀ ਸੀ ਲੂਣਾਂ ਅਦਬ ਓਸ ਸੁਹੱਪਣ ਦੇ ਤੋੜਨੇ ਥੀਂ,
ਰਹਿ ਰਹਿ ਤਰਸੇ ਆਖਣ ਨੂੰ, ਪਰ ਆਖ ਨ ਕੁਛ ਸਕਦੀ ਸੀ।

... ... ... ...

ਚੁੱਪ ਖੜੇ ਦੋਵੱਲੀਓਂ ਕੋਈ ਘੜੀਆਂ ਬੀਤੀਆਂ,
ਲੂਣਾਂ ਅੱਧੀ ਛੁਪਾਂਦੀ ਗੱਲ ਸਾਰੀ, ਅੱਧੀ ਦੱਸਦੀਏ।

---

[ਲੂਣਾਂ ਦੇ ਅੱਧੇ ਛੁਪਾਏ, ਅੱਧੇ ਲੁਕਾਏ ਵਲਵਲੇ]

ਲੂਣਾਂ ਮੂੰਹੋਂ ਤਾਂ ਚੁੱਪ ਸੀ, ਕਦੀ ਕੋਈ ਕੋਈ ਅੱਖਰ ਬੋਲਦੀ,

ਪਰ ਉਹਦੇ ਜਿਸਮ ਦਾ ਪੁਰਜ਼ਾ, ਪੁਰਜ਼ਾ ਪੁਕਾਰਦਾ ਸੀ,
ਇਹ ਵਲਵਲੇ ਲੁਕਾਕੇ ਸਾਰੇ ਓਸਨੇ, ਪਰ ਇਕ ਵਿਰਲਾ ਜਦ
ਬੋਲੇ, ਸਾਰਾ ਮਤਲਬ ਉਹ ਆਪਣਾ ਲੁਕਾ ਲੁਕਾ ਦੱਸਦੀ
ਸੀ, ਬਾਣੀ ਬੁਝਾਵਿਆਂ ਦੀ ਸੀ, ਹੱਥ ਪੈਰ ਉਹਦੇ, ਨੈਣ,
ਮੱਥਾ ਸਭ ਇਉਂ ਬੋਲਦੇ ਸੀ:

... ... ... ...

ਰੋਲੀ

ਮੈਂ ਤੇਰੀ, ਮੈਨੂੰ ਕਰ-ਚੇਰੀ, ਮੈਂ ਤਾਂ ਤੇਰੇ ਰੂਪ ਨੇ ਆਣ
ਜਿਵਾਈਆਂ ਵੇ !
ਮੈਨੂੰ ਪਾ ਝੋਲੀ, ਲਾਡ ਲਡਾ ਮੈਂ ਸਾਰੀ, ਮੈਨੂੰ ਪਾ ਬਾਹੀਂ,
ਖਿੱਚ ਸਾਰੀ ਆਪਣੇ ਵੱਲ ਵਾਰੀ ਤੇ ਖਿਡਾ ਉਮਰਾਂ ਸਾਰੀਆਂ ਵੇ !

... ... ... ...

ਮੇਰੇ ਮੱਥੇ ਨੂੰ ਤੱਕ, ਇਹ ਧੜਕਦਾ ਹੈ, ਲੋਚੇ ਲੇਟਣਾਂ ਛਾਤੀਆਂ
ਤੇਰੀਆਂ ਵੇ !
ਓਥੇ ਢਵ੍ਹਾਂ ਮੈਂ ਬੇਹੋਸ਼ ਹੋ, ਫਲਾਈਂ ਬਾਹਾਂ ਤੂੰ ਆਪਣੀਆਂ,
ਮੈਨੂੰ ਮੁੜ ਮੁੜ ਸੰਭਾਲ ਵਾਰੀ !
ਮੈਨੂੰ ਰੱਜਕੇ ਗਲੇ ਲਗ ਲੈਣ ਦੇਵੀਂ,
ਮੈਨੂੰ ਮੁੜ ਮੁੜ ਮਿਲ ਬਾਹੀਂ ਪਸਾਰ ਵਾਰੀ !

... ... ... ...

ਉੱਚਾ ਕਰ ਓ ਉੱਚਿਆ ਮਸਤ ਜਵਾਨਾਂ,
ਮੈਂ ਖਲੀ ਹਿਠਾਹਾਂ, ਉਡੀਕਾਂ ਤੇਰੀਆਂ ਵੇ !
ਮੈਨੂੰ ਪੀਣ ਦੇਵੀਂ ਡੀਕ ਲਾਕੇ ਆਪਣਾ ਮੁਖ ਚੰਦ ਵਾਰੀ !

ਘੁੱਟ, ਗਲ ਲਾ, ਚਾ ਮੈਨੂੰ, ਸੰਭਾਲ ਮੈਨੂੰ,
ਮੈਂ ਤਾਂ ਢੱਠੀਆਂ ਢੱਠੀਆਂ ਨਿਕਾਰਿਆ ਵੇ !

... ... ... ...

ਪੂਰਨਾਂ ! ਰੱਖ ਲਾਜ ਮੇਰੀ, ਕਰ ਪਿਆਰ ਜੋਰੀ, ਪਾ, ਪਾ,
ਠੰਢੀਆਂ ਵੇ !
ਚੋਰੀ ਪਿਆਰ ਦਾ ਡੂੰਘਾ ਕੋਈ ਸਵਾਦ ਹੈ ਵੇ, ਜੇਹੜਾ ਮੈਂ ਸਿਖਾਸਾਂ,
ਤੂੰ ਅੱਜ ਖੈਰ ਪਾ ਸੋਹਣਿਆਂ, ਦਾਨਿਆਂ, ਮੌਲਿਆ ਵੇ !
ਮੈਂ ਤਾਂ ਖੜੀ ਖੈਰ ਮੰਗਦੀ, ਬਰਦੀ, ਨਿਕਾਰੀਆਂ, ਹਾਰੀਆਂ ਵੇ !

[ਪੂਰਨ ਦਾ ਪਹਿਲਾ ਬਚਨ ਲੂਣਾਂ ਨੂੰ]

ਪੂਰਨ ਘੂਰਦਾ, ਮੱਥੇ ਡਾਹਢੇ ਕਰੜੇ ਵੱਟ ਪਾਕੇ,
ਧੀਰਜ ਧਾਰਕੇ ਬੋਲਦਾ ਬਚਨ ਕਰੜੇ;
ਮੈਂ ਪੁੱਤ ਤੇਰਾ, ਪੁੱਤ ਪਾ ਝੋਲੀ, ਦਿਲ ਅਪਨਾ ਤੂੰ ਰੱਜ ਰਿਝਾ ਮਾਏ !
ਕਰ ਪਿਆਰ ਮੈਨੂੰ, ਪਿਆਰ ਰੱਬ ਮਾਏ, ਝੋਲ ਆਪਣੀ ਨ ਸਮਝ
ਤੂੰ ਖਾਲੀ,
ਇਹ ਅੱਖਾਂ ਹੱਥਾਂ ਆਪਣਿਆਂ ਨਾਲ ਮੈਂ ਕੱਢ ਦੇਸਾਂ,
ਇਹ ਜਿਸਮ ਹੱਥੀਂ ਆਪਣੇ ਨਾਲ ਮੈਂ ਟੁੱਕ ਦੇਸਾਂ,
ਜੇ ਕਦੀ ਮੈਂ ਤੇਰੇ ਤੇ ਇੱਛਰਾਂ ਵਿਚ ਭੇਤ ਜਾਣਾਂ,
ਦੇਖ ! ਮੈਂ ਪੁੱਤ ਮਾਏ, ਤੂੰ ਮਾਂ ਮੇਰੀ, ਧਿਆਨ ਕਿਧਰ ਨੱਸਿਆ
ਅੱਜ ਮਾਏ ?

... ... ... ...

ਕਰ ਜੇ ਲੋੜ ਤੈਨੂੰ ਇੱਛਰਾਂ ਮਾਂ ਦੀ ਗੋਦ ਸੱਖਣੀਂ,
ਸਾਰਾ, ਸਾਰਾ ਤੂੰ ਬਣਾ ਆਪਣਾ ਪੁੱਤ ਮੈਨੂੰ,

ਰੱਖ ਮਹਿਲੀਂ ਸਦਾ ਮੈਨੂੰ ਤੂੰ ਆਪਣੇ,
ਮੈਂ ਪੁੱਤ ਤੇਰਾ, ਤੂੰ ਸਦਾ ਮੇਰੀ ਮਾਂ ਮਾਏ !

... ... ... ...

ਇਹ ਪਿਆਰ ਜਿਹੜਾ ਜਾਗਿਆਈ,
ਇਹਨੂੰ ਦਿਲ ਲਾ ਦੇਖ ਮਾਏ, ਇਹ ਅਰਸ਼ ਦੀ ਦਾਤ ਬੂਹਾ ਤੇਰਾ ਖਟਖਟਾਉਂਦੀ ਹੈ,
ਬੂਹਾ ਖੋਹਲ ਮਾਏ, ਬਰਕਤ ਰੱਬ ਦੀ ਕੂਕਦੀ ਆਉਂਦੀਏ !

... ... ... ...

ਕੇਹੜੇ ਪਾਸੇ ਹੋਸ਼ ਪਿਆਰ ਤੇਜ ਦਾ ਇਕ ਚੱਕਰ ਖਾਕੇ, ਗਏ ਉਡ ਅੱਜ ਮਾਏ !
ਮੋੜ ਵਾਗਾਂ ਮਨ ਦੀਆਂ ਨੂੰ, ਦੇਖ ਪਿਆਰ ਸੁੱਚਾ, ਰੱਬੀ, ਇਨਸਾਨੀ ਖੜਾ ਸਾਹਮਣੇ !
ਅੱਖਾਂ ਖੋਹਲ, ਪਛਾਣ ਮਾਏ, ਵੇਲਾ, ਘੜੀ ਦੇਖ, ਸਿਞਾਣ ਮਾਏ ।

... ... ... ...

---

[ਲੂਣਾਂ ਮੁੜ ਉਹੋ ਸੁਰ ਛੇੜਦੀ ਹੈ]

ਲੂਣਾਂ ਮੁੜ ਉਹੋ ਵਾਜ ਮਾਰੇ,
ਕੁਛ ਬੇਹੋਸ਼ ਹੋਈ, ਬੇਬਸ ਹੋਈ, ਲਾਚਾਰ ਜਿਹੀ, ਮਾੜੇ ਕਰਮਾਂ ਦੀ ਘੁੰਮਰ ਘੇਰੀਆਂ ਵਿੱਚ:-
ਪੂਰਨਾਂ ! ਛੱਡ ਗੱਲਾਂ, ਘੁੱਟ ਪਾ ਗੁਲ ਵੰਗਣੀਆਂ ਵੇ !
ਹੋਣ ਹੋਠਾਂ ਵਿੱਚ ਹੋਠ ਗੱਡੇ ਤੇਰੇ, ਮੇਰੇ,

ਤੇ ਨੈਨਾਂ ਵਿੱਚ ਨੈਨਾਂ ਗੱਡੀਆਂ ਵੇ,
ਇਹ ਲੁੱਛਦੀ ਛਾਤੀਆਂ ਮੇਰੀਆਂ ਵੇ, ਘੁੱਟ ਲਾ ਛਾਤੀ ਆਪਣੀਆਂ ਵੇ !
ਤੇ ਰੱਖ ਖੜੀ, ਖੜੀ, ਬੱਧੀ ਬਧਾਈ ਸਦਾ ਆਪਣੀਆਂ ਜੱਫੀਆਂ ਵੇ !
ਜੱਕੜੀਂ ਜੱਕੜੀਂ, ਮੇਰੀਆਂ ਕਲਾਈਆਂ ਵੇ, ਬੰਦੀਆਂ, ਬੰਦੀਆਂ
ਤੇਰੀਆਂ ਵੇ !

... ... ... ...

ਵੇਖ ! ਇਹ ਰੰਗੀਲੜਿਆਂ ਪਲੰਘੜਿਆਂ ਮੇਰਿਆਂ ਵੇ !
ਬਹਿ ਇੱਥੇ, ਤੂੰ ਇੱਥੇ, ਹੱਬਾਂ ਮੇਰੀਆਂ ਤੇਰੀਆਂ ਵੇ !
ਹੱਥ ਮੇਰੇ ਹੱਥ ਦੇਵੀਂ, ਮੈਂ ਠੰਢੀਆਂ ਕਰਨੀਆਂ ਇਹ ਛਾਤੀਆਂ
ਤੱਤੀਆਂ ਵੇ !

... ... ... ...

ਪੂਰਨਾਂ ! ਨ ਜੀਣ ਜੋਗੀ ਰਹੀ ਹੁਣ ਮੈਂ,
ਤੇਰੇ ਰੂਪ ਨੇ ਮੈਨੂੰ ਮਾਰਿਆਈ,
ਕਰ ਬਾਹੁੜੀ, ਵੈਦਾ ਤੂੰ ! ਛੱਡ ਗੱਲਾਂ,
ਸੰਭਾਲ ਮੈਂ ਨਾਰ, ਨਾਜ਼ਕ, ਕਮਜ਼ੋਰ ਤੇ ਪਤਲੀਆਂ ਵੇ !

---

[ਪੂਰਨ ਦਾ ਦੂਜਾ ਬਚਨ]

ਆ ਵੇਖ ਮਾਏ ! ਮੈਂ ਪੁੱਤ ਖੜਾ,
ਲੋਚਦਾ ਚਰਨਾਂ ਤੇ ਸੀਸ ਰੱਖਣਾਂ
ਤੇ ਮੰਗਦਾ ਮੈਂ ਅਸੀਸ ਤੇਰੀ,
ਦੇਖ ! ਸੂਰਜ ਡੁੱਬਸੀ ਮਾਰ ਇਕ ਢਾਹ ਮਾਏ,
ਢਹਿਸੀ ਛੱਤ ਅਕਾਸ ਦਾ ਕਾੜ ਕਾੜ ਮਾਏ,

ਪਰਲੋ ਆਣ ਨ ਜਾਣ ਕੇ ਤੂੰ,
ਮਰਸੀ ਸਾਰਾ ਜੱਗ ਛੁਰੀਆਂ ਖਾ ਮਾਏ,
ਖਿਆਲ ਸਿੱਧਾ ਕਰ ਮਾਏ, ਸਿੱਧਾ ਰਾਮ ਰਾਮ ਮਾਏ !
ਡਿੰਗਾ ਉਹੋ ਹੀ ਮਾਰਦਾ ਡੰਗ ਮਾਏ !
ਅੰਮ੍ਰਿਤ ਅੱਜ ਰੱਬ ਪਾਂਦਾ ਤੇਰੇ ਪਿਆਲੇ,
ਜ਼ਹਰ ਬਣਾਕੇ ਨ ਤੂੰ ਘੁੱਟ ਭਰ ਮਾਏ !

... ... ... ...

[ਲੂਣਾਂ ਦਾ ਪਾਗਲਪਨ]

ਲੂਣਾਂ ਕਦੀਂ ਪੈਰ ਪਕੜੇ, ਮੁੜ ਮੁੜ ਡਿੱਗੇ,
ਕਦੀਂ ਨਿਰਾਸ ਹੋਵੇ, ਕਦੀਂ ਗੁੱਸਾ, ਕਦੀ ਤਲਵਾਰ ਦਾ ਤੇਜ
ਦਿਖਾਉਂਦੀ ਏ,
ਪਰ ਪਾਣੀ ਉਬਲਦੇ ਦੀਆਂ ਛਿਣਕਾਂ ਠੰਢੇ, ਉੱਚੇ ਬਰਫ ਦੇ
ਪਰਬਤਾਂ ਦਾ ਨਾ ਕੁਝ ਵਿਗਾੜ ਸੱਕਣ !

... ... ... ...

ਆਖਰ ਜਦੂੰ ਪੂਰੀ ਓਹ ਬੇਹੋਸ਼ ਹੋਈ,
ਰਤਾ ਰਹੀ ਨ ਓਸਨੂੰ ਖ਼ਬਰ ਕਾਈ,
ਦੌੜੀ ਦੰਦ ਨਪੀੜ ਉਹ ਵੱਲ ਪੂਰਨ,
ਲਿਆ ਪਕੜ ਬਾਹਾਂ ਆਪਣੀਆਂ ਵਿੱਚ,
ਤੇ ਪਾਗਲ ਜਿਹੇ ਜ਼ੋਰ ਵਿੱਚ ਆ ਸੁੱਟਿਆ,
ਪੂਰਨ ਕੋਲ ਵਿਛੇ ਇਕ ਪਲੰਘ ਤੇ !!

... ... ... ...

ਤਦੋਂ ਨੱਸਿਆ ਨੱਸਿਆ ਪੂਰਨ ਮਸੇਂ ਹੱਥ ਛੁਡਾ,

ਪਿੱਛੇ ਤੱਕਿਆ ਨਾਂਹ, ਗਿਆ ਦੌੜ ਪੂਰਨ,
ਆਖਦਾ, ਮਾਂ ਅੱਜ ਕੇਹੀ ਪਾਗਲ !!

... ... ... ...

ਲੂਣਾਂ ਪੂਰਨ, ਪੂਰਨ, ਆਖਦੀ ਰਹਿ ਗਈ,
ਪਿਆਰ ਦਾ ਕਿਣਕਾ ਦਿਲ ਵਿੱਚੂੰ ਖਿਸਕਿਆ,
ਓਸੇ ਵੇਲੇ ਜਿਸ ਵੇਲੇ ਗਿਆ ਪੂਰਨ,
ਪਿਆਰ ਜਿੰਨਾਂ ਉੱਠਿਆ ਸੀ ਉਹ ਵੈਰ ਵਿਚ ਬਦਲਿਆ।
ਬਦਲਾ ਤੇ ਈਰਖਾ ਤੇ ਹਸਦ ਦੀ ਅੱਗ ਬਲ ਉੱਠੀ,
ਆਖਦੀ ਮਾਰਾਂਗੇ ਪੁੱਤ ਇੱਛਰਾਂ ਦਾ ਓਸ ਮੌਤੇ ਜੇਹੜੀ ਮੌਤ ਕਿਸੇ
ਕਦੇ ਨਾ ਸੁਣੀ ਅਜ ਤੱਕ !!

---

[ਲੂਣਾਂ ਦਾ ਮਨਸੂਬਾ]

ਆਖਰ ਕੌਣ ਜਾਣੇ ਗੱਲਾਂ ਉਹ ਜੇਹੜੀਆਂ, ਲੂਣਾਂ ਕੀਤੀਆਂ
ਦੀਵਿਆਂ ਹਿੱਸਿਆਂ ਵਿੱਚ,
ਲੂਣਾਂ ਮਨਸੂਬਾ ਪਕਾਯਾ ਕੁੰਜ ਗੋਸ਼ੇ, ਦਿੱਤਾ ਸਬੂਤ ਸਾਰਾ,
ਆਖੇ ਪੁੱਤ ਤੇਰਾ ਕਾਮ ਦਾ ਪੁਤਲਾ ਬਘਿਆੜ ਭਾਗਾ,
ਮੇਰਾ ਸਤ ਓਸ ਕੱਲ ਭੰਨਣ ਕਰਨ ਦੀ ਕੀਤੀ,
ਮੈਂਸੋਂ ਲੜ ਮੈਂ ਆਪਣਾ ਆਪ ਬਚਾਯਾ,
ਆਪਣੀ ਛਾਤੀ ਤੇ ਲੱਗੇ ਨਖ ਦੱਸੇ, ਮੂੰਹ ਦੱਸਿਆ ਨੂੰਦਰਾਂ
ਨਾਲ ਭਰਿਆ, ਵਾਲ ਖਲੇਰ ਦੱਸੇ,
ਰਾਜੇ ਸਾਲਵਾਹਨ ਨੂੰ ਪੂਰਾ ਯਕੀਨ ਕਰਾਯਾ।
ਸਬਰ ਹੋਯਾ ਔਖਾ ਰਾਜੇ ਸਾਲਵਾਹਨ ਨੂੰ ਤਦੋਂ,
ਮਸੇਂ ਮਸੇਂ ਰੋਂਦਿਆਂ, ਭਬਕਦਿਆਂ ਰਾਤ ਬੀਤੀ,

ਤੇ ਸਵੇਰ ਸਾਰ ਬੁਲਾਯਾ ਪੁੱਤ ਪੂਰਨ ਵਾਂਗ ਭਾਰਿਆਂ ਮੁਲਜ਼ਮਾਂ ਦੇ।
ਆਖੇ ਡੱਕਰੇ ਕਰਾਂਗਾ ਪੁੱਤ੍ਰਾ! ਅੱਜ ਤੇਰੇ,
ਜਿਸ ਬਾਹਰ ਨਿਕਲਿਆਂ ਹੀ ਜੱਗ ਸਾਰੇ ਨੂੰ ਦਾਗ ਲਾਯਾ।

... ... ... ...

---

[ਪੂਰਨ ਮੁਲਜ਼ਮ]

ਪੂਰਨ ਚੁੱਪ ਖੜਾ ਜਿਵੇਂ ਪਰਬਤ ਭਾਰਾ,
ਕੱਲ ਮਾਂ ਸੀ ਪਾਗਲ, ਅੱਜ ਪਿਉ ਪਾਗਲ, ਗੱਲ ਕਰਨ ਦਾ ਨਾ ਥਾਂ ਸੀ ਕੋਈ,
ਮਾੜਾ ਜਿਹਾ ਉਹ ਫਿਕਰ ਕਰਦਾ, ਮਾਂ ਆਪਣੀ ਦਾ,
ਉਹਦਾ ਕੀ ਹਵਾਲ ਹੋਸੀ, ਕਹਿੰਦਾ ਨਿੱਜ ਮੈਂ ਜੰਮਦਾ, ਨਾ ਦੁੱਖ ਹੁੰਦਾ, ਇਹ ਮਾਂ ਨਾਲ ਕੀ ਜ਼ੁਲਮ ਹੋਣ ਲੱਗਾ?
ਸਾਲਵਾਹਨ ਨੇ ਹੁਕਮ ਦਿੱਤਾ, ਲੈ ਜਾਓ ਇਨ੍ਹੂੰ ਓ ਹਲਾਲ ਖੋਰੋ,
ਅੰਗ ਅੰਗ ਪੱਛੋ ਇਹਦੇ, ਮਾਰੋ ਇਨ੍ਹੂੰ ਇਸ ਮੌਤੇ!

---

[ਮਾਂ ਇੱਛਰਾਂ ਦੀ ਕੂਕ ਕਚਹਿਰੀ ਰਾਜਾ ਸਾਲਵਾਹਨ ਵਿੱਚ]

ਮਾਂ-ਇੱਛਰਾਂ, ਕਹਿਰ ਭਰੀ, ਕੁਰਲਾਉਂਦੀ ਆਈ; ਚੀਰ, ਫਾੜ, ਰਾਜ ਦੇ ਸਤਰ ਸਾਰੇ,
ਤੇ ਖੁੱਲ੍ਹੇ ਦਰਬਾਰ ਵਿੱਚ ਵਾਂਗ ਦੇਵੀ ਕੋਪਵਾਨ ਹੋ, ਇਉਂ ਕੜਕਦੀ ਵਾਂਗ ਬਿਜਲੀਆਂ ਦੇ!

... ... ... ...

{ ਸੜਨ ਕੋਠੜੇ ਤੇਰੇ ਸਾਲਵਾਹਨਾਂ!
ਸੜਨ ਤਖਤ ਤੇ ਤਾਜ ਮਹਲ ਸਾਰੇ,

ਸੜੇ ਰਾਜ ਤੇਰਾ, ਹੁਕਮ ਤੇਰਾ, ਸੜਨ ਇਹ ਤੇਰੀਆਂ ਮਹਫ਼ਲਾਂ ਵੇ !
ਮਾਰੇਂ ਗਊ ਵਰਗਾ ਚਿੱਟਾ ਦੁੱਧ ਪੁੱਤ ਮੇਰਾ, ਬੇਦੋਸ਼ ਬੇਲੌਸ,
ਬੇਜ਼ੁਬਾਨ ਬੱਚਾ,
ਜ਼ਾਲਮਾਂ ! ਤਖਤ ਤੇ ਬਹਿ ਤੂੰ ਜ਼ੁਲਮ ਕਮਾਵੇਂ, ਯਾਦ ਨਹੀਂ
ਤੈਨੂੰ, ਇਹ ਤਖਤ ਰੱਬ ਸੱਚੇ ਦਾ, ਕਦੀਂ ਨਾਂਹ ਤੇਰਾ,
ਤੂੰ ਉਹਦਾ ਚਾਕਰ ਤੱਕੜੀ ਤੋਲਣ ਵਾਲਾ, ਤੋਲੇਂ ਬਹਿ ਇਸ
ਉੱਚੀ ਥਾਂ ਤੇ ਕੂੜ, ਕਪਟ ਸਾਰਾ,
ਹੁਕਮ ਲੂਣਾਂ ਉਸ ਤੱਕੜੀ ਦਾ ਮੰਨੇ, ਤੱਕੇਂ ਉਤੇ ਨਾਂਹ ਅੱਖ
ਖੋਹਲਕੇ–ਰੱਬ ਕੀ ਆਖਦਾ !

... ... ... ...

ਤੇਰਾ ਕੀ ਅਹਿਵਾਲ ਹੋਸੀ, ਮਰਕੇ ਸਾਲਵਾਹਨਾਂ ?
ਕੀ ਮੌਤ ਥੀਂ ਪਾਰ ਦੇ ਦੇਸ਼ ਦਾ ਜੀਣਾਂ ਤੈਨੂੰ ਭੁੱਲ ਗਿਆ ?
ਰੱਬ ਭੁੱਲ ਗਿਓਂ ਜਿਹਾ ਵੁਹਲਾ, ਜਿਸ ਇਹ ਤਖਤ, ਤਾਜ ਤੇ
ਰਾਜ ਤੇ ਹੁਕਮ ਦਿੱਤਾ ?

... ... ... ...

ਤੈਨੂੰ ਕੇਹੀ ਵਾ ਵੱਗੀ, ਕੀ ਹੋ ਗਿਆ ਸੁਦਾ ਰਾਜਾ !
ਸੱਚੇ ਰਾਜੇ ਨੂੰ ਭੁੱਲ ਗਿਓਂ, ਬਣਿਓਂ ਆਪ ਤੂੰ ਹੁਕਮ ਦੇਣ ਵਾਲਾ,
ਤੱਕ ਤੱਕ ਰੱਬ ਵਲ, ਉਠ ਜਾਗ ਸਾਲਵਾਹਨਾਂ !
ਪੱਤ ਬੇਲੌਸ, ਬੇਦੋਸ ਬੇਜ਼ੁਬਾਨ ਹੈ ਵੇ,
ਤੇਰੇ ਭਾਗ ਹਿਰ ਗਏ !!

... ... ... ...

ਇਹ ਵਜ਼ੀਰ ਅਮੀਰ ਤੇਰੇ, ਕਿਹੇ ਚੁਣੇ ਤੂੰ ਹਨ,
ਤੇਰੀ ਭੈੜੀ ਹਾਂ ਨੂੰ ਹਾਂ ਆਖਣ, ਤੇਰੀ ਨਾਂਹ ਇਨ੍ਹਾਂ ਦੀ ਆਖਰ
ਨਾਂਹ ਹੈ,

ਵਜ਼ੀਰ, ਅਮੀਰ ਉਹ ਜਿਹੜੇ ਯਾਦ ਕਰਾਵਨ ਵਕਤੇ ਕਹਿਰ ਦੇ,
ਰੱਬ ਹੈ, ਤੇ ਇਹ ਤਖ਼ਤ ਰਾਜ ਉਸਦਾ,
ਇਸ ਤਖਤ ਤੇ ਸਦਾ ਵਰਤੇ ਹੁਕਮ ਰੱਬ ਦਾ,
ਇੱਥੇ ਕਾਨੂੰਨ ਨ ਚੱਲਣ ਬੰਦਿਆਂ ਗੰਦਿਆਂ ਦੇ,

... ... ... ...

ਕੇਹੀ ਮਾਰ ਵੱਗੀ ਤੈਨੂੰ ਸਾਲਵਾਹਨਾਂ!
ਇਹ ਰਾਜ ਗਿਆ, ਗਿਆ ਡੁੱਬਿਆ, ਮੁੱਕਿਆ ਅਜ ਥੀਂ ਓ
ਸਾਲਵਾਹਨਾਂ!
ਇਸ ਰਾਜ ਅੱਜ ਰੱਬ ਭੁਲਾਯਾ ਹੈ,
ਇਹ ਰਾਜ ਰੁੜ੍ਹ ਗਿਆ ਸਾਰਾ,
ਵਾਗਾਂ ਸੌਂਪਿਆਂ ਨਾਰ ਨੂੰ ਸਾਲਵਾਹਨਾਂ!

... ... ... ...

ਕੇਹੀ ਅੱਗ ਬਾਲੀ ਇਸ ਤੱਤੜੀ ਨੇ,
ਲੂਣਾਂ ਸਾੜਿਆ ਹੈ ਚੁੱਕ ਰਾਜ ਸਾਰਾ,
ਓ ਭੁੱਲਿਆ ਭੁੱਲਿਆ ਸਾਲਵਾਹਨਾਂ!
ਰੋਵੇਂਗਾ ਇਹ ਵਖਤ ਵਿਹਾ ਕੇ ਤੇ,
ਵੱਸ ਪੈ ਭੂਤਾਂ ਪਿਆ ਗਰਜਨਾ ਏਂ,
ਤੈਨੂੰ ਹੋਸ਼ ਨਾਹੀਂ, ਤੂੰ ਮਰ ਗਿਆ ਹੈਂ ਵੇ!!

... ... ... ...

---

[ ਪੂਰਨ ਨੂੰ ਲੈ ਗਏ ਮਾਰਨੇ ਨੂੰ ]

ਕੂਕ ਇੱਛਰਾਂ ਦੀ ਦਾ ਕੁਛ ਅਸਰ ਨਾਂਹ ਹੋਯਾ,
ਬੱਚਾ ਉਹਦਾ ਗਿਆ ਫੜਿਆ, ਗਏ ਲੈ ਓਨੂੰ ਮਾਰਨੇ ਨੂੰ।

ਮਾਂ-ਇੱਛਰਾਂ ਗਈ ਨਾਲੇ, ਆਖੇ, ਕੋਹੋ ਮੈਨੂੰ ਪਹਿਲੇ ਓ ਜ਼ਾਲਮੋਂ
ਜ਼ਾਲਮੋਂ ਵੇ !

... ... ... ... ...

ਮਿੱਟੀ ਜ਼ਮੀਨ ਸਿਆਲਕੋਟ ਦੀ ਜ਼ਾਰੋ ਜ਼ਾਰ ਰੋਵੇ,
ਰੋਵਣ ਖਲਕਤਾਂ ਸਾਰੀਆਂ ਲਹੂ ਅੱਥਰੂ,
ਤੇ ਜਦੋਂ ਪੂਰਨ ਲੱਗ ਇੱਛਰਾਂ ਦੇ ਗਲ ਰੋਯਾ,
ਓਥੇ ਟੁੱਟਿਆ ਕੜ ਸਬ ਪੱਥਰਾਂ ਦਾ,
ਜ਼ਮੀਨ ਅਸਮਾਨ ਰੋਯਾ ਓਸ ਵੇਲੇ, ਮਾਂ, ਪੁੱਤ ਨੂੰ ਵਿਛੜਦਿਆਂ
ਦੇਖਕੇ ।

... ... ... ... ...

ਪੁੱਤ ਖੋਹਕੇ ਲੈ ਗਏ ਜ਼ਾਲਮ ਮਾਂ ਪਾਸੂੰ,
ਮਾਂ ਖੋਹਕੇ ਲੈ ਗਏ ਦੂਜੇ ਪਾਸੇ ਜ਼ਾਲਮ ਪੁੱਤ ਪਾਸੂੰ,
ਇੱਛਰਾਂ ਮਹਲਾਂ ਵਿੱਚ ਕੈਦ ਕੀਤੀ ਰਾਜੇ,
ਹਨੇਰੇ ਜਿਹੇ ਵਿੱਚ ਪੂਰਨ ਡੁੱਬਿਆ ਵਾਂਗ ਸੂਰਜ,
ਮਾਂ ਰਹਿ ਗਈ ਧਰਤ ਤੇ ਹਨੇਰੇ ਵਿੱਚ ਪਕੜੀ,
ਹੱਥਾਂ ਪੈਰਾਂ ਜਕੜੀ, ਰੂਹ ਨੂੰ ਰਾਹ ਮਿਲਿਆ ਨ ਨਾਲ ਜਾਣਦਾ !
ਬੱਚਾ ਗਿਆ, ਉਹ ਗਿਆ, ਇੱਛਰਾਂ ਦੀ ਕਰਦਾ ਝੋਲ ਖਾਲੀ,
ਇੱਛਰਾਂ ਕੁਰਲਾਉਂਦੀ, ਮਾਰ ਹੱਥ ਛਾਤੀ, ਆਪਣੀ ਛਾਤੀ
ਮੁੜ ਪੁੱਟਦੀ ਖਿਨੋਤੁੜੀ ਹੈ !!

... ... ... ... ...

## [ ਪੂਰਨ ਨੂੰ ਖੂਹ ਵਿੱਚ ਸੁੱਟਣਾ ]

ਆਖਰਕਾਰ ਹਲਾਲ ਖੋਰਾਂ ਨੂੰ ਵੀ ਤਰਸ ਆਯਾ,
ਦਿਲ ਉਹਨਾਂ ਦਾ ਕੰਬਿਆ ਮਾਰਨੇ ਥੀਂ
ਆਖਰ ਪੁੱਤ ਪੂਰਨ ਮੁਲਕ ਦੇ ਬਾਦਸ਼ਾਹ ਦਾ ਸੀ
ਬੇਦੋਸ਼ ਇਹ ਬੱਚਾ ਕੋਮਲ, ਕੰਵਰ ਸਾਡਾ, ਆਖਰ ਉਨ੍ਹਾਂ ਵੀ ਦਿਲ
ਦੀ ਅੱਖਾਂ ਨਾਲ ਤੱਕਿਓ ਨੇ।
ਪੂਰਨ ਮੂੰਹੋਂ ਨ ਬੋਲਦਾ ਸੀ ਕੁਛ, ਕਿਧਰੇ, ਕਿਸੀ ਨਾਲ,
ਪਰ ਉਹਦਾ ਅੰਗ, ਅੰਗ, ਸਾਰਾ ਜੁੱਸਾ ਆਖੇ,
ਸੱਚ ਸੱਚ ਹੈ, ਕੂੜ ਕੂੜ ਹੈ, ਰੱਬ ਸੱਚ ਹੈ, ਜਿੰਦ ਰੂਹ ਜਿਸ ਦੀ ਧੁਰੋਂ
ਅੰਦਰੋਂ ਸੱਚੀ, ਹੋਰ ਸਭ ਮੌਤ, ਹਨੇਰਾ, ਇਕ ਨਾਂਹ ਹੈ, ਸੱਚ
ਜਿੱਤਸੀ, ਭੋਲਿਆਂ ਭਾਲਿਆਂ ਦਾ ਸਦਾ ਰੱਬ ਹੈ!
ਸੁੱਟ ਖੂਹ ਵਿਚ ਗਏ ਜੀਂਦੇ ਜਾਗਦੇ ਨੂੰ,
ਪੰਜਾਬ ਦਾ ਯੂਸਫ ਅੱਜ ਖੂਹੇ ਵਿੱਚ ਪਾ ਗਏ
ਤੇ ਜਾ ਦੱਸਿਆ ਪੂਰਨ ਨੂੰ ਮਾਰ ਆਏ,
ਰਲ ਮਿਲ ਸਾਰਿਆਂ ਗਵਾਹੀ ਦਿੱਤੀ, ਕੱਪੜੇ ਲਹੂ ਭਰੇ ਨਾਲ ਲੈ
ਗਏ, ਕੁਛ ਹੋਰ ਚਿੰਨ੍ਹ ਓਹਨੂੰ ਮਾਰਨੇ ਦੇ!!

... ... ... ... ...

---

## [ ਪੂਰਨ ਦੇ ਦੋ ਬਾਗਾਂ ਸਿਆਲਕੋਟ ਵਾਲਿਆਂ ਦਾ ਹਾਲ ]

ਬਾਗ ਪੂਰਨ ਦਾ ਵਿਛੜ ਸੜ ਸੁੱਕ ਗਿਆ,
ਨਹਿਰਾਂ ਬਾਗ ਦੀਆਂ ਤ੍ਰਿਹਾਈਆਂ ਵਾਂਗ ਮੱਛੀਆਂ, ਬਿਨ ਪਾਣੀ
ਮੂੰਹ ਅੱਡਦੀਆਂ ਸਨ, ਦਿੱਸਨ ਸਭ ਲੁਛਦੀਆਂ ਤੜਫਦੀਆਂ!!

ਖੱਬਲ ਘਾਹ ਤੇ ਸਾਵਲ ਹਰਯਾਵਲਾਂ ਸੜ, ਮਨੂਰ ਸਭ ਖਾਕੇ ਖਾਕ
ਹੋਈਆਂ,
ਅੰਗੂਰ ਬੇਲਾਂ ਤੇ ਹੋਰ ਸ਼ਗੂਫੇ, ਫੁਲਾਂ ਫਲਾਂ ਦੇ ਬਿਰਖ ਸਾਰੇ ਖੜੇ
ਵਾਂਗ ਸੁੱਕਿਆਂ, ਹੱਡੀਆਂ ਪਿੰਜਰੇ ਹੋਏ ਜਿਵੇਂ ਤਪੱਸ੍ਵੀਆਂ ਦੇ,
ਮੁੱਦਤ ਲੰਘ ਗਈ ਤਪਦਿਆਂ ਦੇ, ਨਿਰੇ ਪਿੰਜਰੇ ਖੜੇ ਕਿੜਿੰਗ ਹੋ,
ਹਵਾਵਾਂ ਵਗਦੀਆਂ ਨਾਲ ਲੱਗ ਉਹ ਖੜਖੜਾਂਦੇ !!
ਪਰ ਕਿਸੀ ਕਿਸੀ ਡਾਲ ਤੇ ਮੁੰਢ ਵਿਚੂੰ, ਕੋਈ ਕਦੀਂ ਕੌਂਪਲ ਮੂੰਹ
ਕੱਢਦੀ ਸੀ,
ਤੇ ਕਿਸੀ ਕਿਸੀ ਡਾਲੀ ਨਾਲ ਕੋਈ ਕੋਈ ਫੁੱਲ, ਵਾਂਗ ਆਸਾਂ
ਦੀਆਂ ਅੱਖਾਂ ਦੇ ਨਿਕਲਦੇ,
ਰਾਹ ਤੱਕਦੇ ਨਾਲ ਨਾਉਮੇਦੀਆਂ ਦੇ, ਆਹਾਂ ਭਰ ਆਖਣ,
ਕੀ ਕਦੀਂ ਮੁੜ ਉਹ ਮਾਲਕ ਬਾਦਸ਼ਾਹ ਸਾਡਾ, ਕਦੀ
ਕਰਸੀ ਆਣ ਫੇਰਾ !!
ਤੇ ਬਾਗਾਂ ਥੀਂ ਵੱਧ ਇਕ ਹੋਰ ਸੋਕਾ, ਪੂਰਨ ਦੇ ਵਿਛੋੜੇ ਨੇ ਪਾਯਾ ਸੀ,
ਮਾਂ ਦੇ ਦਿਲ ਦਾ ਪਿਆਰ-ਬਾਗ ਬੀ ਭਾਂ ਭਾਂ ਕਰਦਾ,
ਤੇ ਜ਼ਾਲਮ ਸੱਟ ਪੁੱਤ ਦੇ ਕੋਹੇ ਜਾਣ ਨੇ ਬੇਗੁਨਾਹ ਦੀ ਛਾਤੀ ਦੇ
ਬਾਗਾਂ ਨੂੰ ਜੜ੍ਹਾਂ ਥੀਂ ਸੀ ਪੁੱਟਿਆ,
ਖਿੱਚ ਖਿੱਚ, ਧ੍ਰੂ ਧ੍ਰੂ, ਧ੍ਰੀਕ ਧ੍ਰੀਕ ਆਂਦਰਾਂ ਨੂੰ, ਇਕ ਇਕ ਕਰ ਸਾਰਾ
ਬਾਗ ਸੀ ਪੁੱਟਿਆ,
ਮਾਂ ਦੀ ਛਾਤੀ ਦੇ ਨਿੱਕੇ ਨਿੱਕੇ, ਖਿੜੇ ਕਵਲਾਂ ਨੂੰ, ਚੀਰ ਚੀਰ,
ਚੁੱਟਿਆ,
ਪਿਆਰ ਦੀਆਂ ਕੁੱਲ ਬੂਟੀਆਂ, ਚੰਬਾ ਤੇ ਗੁਲਾਬ ਸਾਰਾ, ਖੂਣ ਖੂਣ,
ਜੜ੍ਹਾਂ ਥੀਂ ਕੱਢ ਕੱਢ ਮੁਕਾਯਾ ਜ਼ਾਲਮ ਸੱਟ ਨੇ।
ਮਾਂ ਦੇ ਪਿਆਰ ਦੀ ਡੂੰਘੀ, ਘਣੀ ਛਾਵਾਂ ਵਿੱਚੂੰ, ਨਾਜ਼ਕ ਬਨਫਸ਼ੇ ਵਾਂਗ

ਕੋਮਲ ਫੁੱਲਾਂ ਤੇ ਕਲੀਆਂ ਨੂੰ ਖੋਹਰੇ ਖੁੰਢੇ ਚਾਕੂਆਂ ਨਾਲ,
ਕੱਟ ਕੱਟ, ਧੁੱਪੇਂ ਚੱਕ ਮਾਰਿਆ ।

... ... ... ... ...

ਜੰਗਲਾਂ ਵਰਗਾ ਭਰਿਆ ਬਾਗ਼ ਮਾਂ ਦੇ ਦਿਲ ਦਾ, ਜਿੱਥੇ ਲੱਖਾਂ
ਸਾਏ ਤੇ ਆਸਰੇ ਰਹਿਣ ਦੇ, ਜੀਣ ਦੇ, ਵੱਡੇ ਤੇ ਘਣੇ,
ਬਰਕਤੀਲੇ,
ਜੇਹੜੇ ਇਕ ਨੂੰ ਨਹੀਂ, ਦੋ ਨੂੰ ਨਹੀਂ, ਸਾਰੇ ਜਗਤ ਨੂੰ ਠਾਰਨ ਦੇ
ਸਮਰੱਥ ਸਨ,
ਜਿੱਥੇ ਖੁੱਲ੍ਹੇ ਮੈਦਾਨ ਸਨ ਸਾਵੇ ਪੰਨੇ ਦੀ ਝਾਲ ਵਾਲੇ, ਵਿਚ ਪਾਣੀ
ਵਾਂਗ ਹੀਰਿਆਂ ਦੀਆਂ ਲੜੀਆਂ ਖੇਡਦੇ,
ਜਿੱਥੇ ਥਾਂ ਥਾਂ ਘੁਲੀ ਚਾਂਦੀ ਦੇ ਚਸ਼ਮੇਂ ਖੁੱਲ੍ਹੇ ਮਲ੍ਹਾਰ ਸਨ ਗਾਉਂਦੇ,
ਜਿੱਥੇ ਨਾਚ ਸੀ ਚੰਨੇ ਦੀ ਚਾਨਣੀ ਦਾ ਨਾਲ ਨਚਦਿਆਂ ਪਾਣੀਆਂ,
ਥਾਈਂ ਥਾਈਂ ਫੁਹਾਰਾਂ ਦੀ ਨਿੱਕੀ ਨਿੱਕੀ, ਕਿਣ ਮਿਣ, ਉੱਤੇ
ਖਿੜੇ ਕੌਲਾਂ ਦੇ ਪੈਂਦੀਆਂ,
ਓਥੇ ਅੱਜ ਇਕ ਅੱਗ ਪਈ ਬਲਦੀ, ਰੜਾ ਪਿਆ ਤਪਦਾ,
ਧੁਖਦਾ ਵਾਂਗ ਮਾਰੂ ਥਲ ਦੇ,
ਤੇ ਪਾੜ ਪਾੜ ਦਿਲ ਦੀ ਛਾਯਾ ਤੇ ਸਾਯਾ ਸਾਰੀ, ਤੇ ਤੋੜ ਤੋੜ
ਤਿਨਕੇ ਸਾਰੀ ਆਸ ਦੇ, ਮਾਤਾ ਇੱਛਰਾਂ ਦਾ ਦਿਲ
ਸੀ ਮੁੜ ਮੁੜ, ਰੋਜ ਰੋਜ, ਨਵੀਂ ਤੇ ਸੱਜਰੀ ਇਕ
ਮੌਤ ਮਰਦਾ !!

---

[ਗੋਰਖ ਨਾਥ ਜੋਗੀ ਦਾ ਆਣਾਂ ਪੂਰਨ ਦੇ ਖੂਹ ਤੇ]

ਉਨ੍ਹਾਂ ਦਿਨਾਂ ਵਿੱਚ, ਓਸੇ ਖੂਹ ਤੇ ਲੱਭਾ ਆਣ ਓਥੇ ਇਕ ਝੁੰਡ
ਜੋਗੀਆਂ ਦਾ ।

.... .... .... ....

ਆਖੇ ਖੜਾ ਖੂਹ ਤੇ ਗੋਰਖ ਨਾਥ ਜੋਗੀ, ਖੂਹ ਵਿੱਚ ਕੌਣ ਬੋਲਦਾ
ਤੂੰ ਹੈਂ; ਭੂਤ ਹੈਂ, ਪ੍ਰੇਤ ਹੈਂ ?
ਤੇ ਗੋਰਖ ਮਗਰ ਖੜੇ ਕੁੱਲ ਚੇਲੇ ਚਾਟਕੜੇ, ਕੋਈ ਮੁੰਦਰਾਂ ਵਾਲੇ
ਕੁਛ ਸਹਮ ਤੇ ਕੁਛ ਅਚਰਜ ਭਰੇ:-

.... .... .... ....

ਪੂਰਨ ਆਖਦਾ ਮੈਂ ਇਕ ਮਾਂ ਦਾ ਪੁੱਤ ਹਾਂ, ਨ ਭੂਤ, ਨ ਪ੍ਰੇਤ
ਸੱਜਨਾਂ !
ਮੈਨੂੰ ਜ਼ਾਲਮ ਖੂਹ ਵਿੱਚ ਸੁੱਟ ਗਏ, ਅੰਗ ਮੇਰੇ ਪੱਛਕੇ,
ਮੈਂ ਤਾਂ ਜੀਂਦਾ ਜਾਗਦਾ ਆਦਮੀ ।

.... .... .... ....

ਗੋਰਖ ਨੇ ਕੱਢਿਆ ਖੂਹ ਵਿੱਚੋਂ ਪੂਰਨ, ਉਹਦੇ ਜ਼ਖਮ ਕੁਛ ਕੁਛ
ਆਠਰੇ, ਪਾਣੀ ਠੰਢੇ ਦੀ ਮੱਲ੍ਹਮ ਨਾਲ,
ਨਾਤਾਕਤ ਸੀ ਪੂਰਨ, ਪੀਲਾ, ਚਿਟਾ, ਨੀਲਾ, ਕੱਢ ਗੋਰਖ ਨੇ
ਸੰਭਾਲ ਲੀਤਾ, ਦਾਰੂ ਦਿੱਤਾ, ਅਸੀਸ ਦਿੱਤੀ, ਪੂਰਨ
ਸਵਾਧਾਨ ਕੀਤਾ !

.... .... ... ....

ਕੁਛ ਦਿਨਾਂ ਮਗਰੋਂ ਗੋਰਖ ਪੂਰਨ ਨੂੰ ਆਖਦਾ ਜਾਹ ਬੱਚਾ !
ਹੁਣ ਅਸਾਂ ਇਥੂੰ ਕੂਚ ਕਰਨਾਂ,
ਅੱਜ ਅਸਾਂ ਧਿਆਨ ਆਪਣੇ ਵਿੱਚ ਤੱਕੀ ਮਾਂ ਤੇਰੀ, ਲੰਮੀ ਡੀਲ
ਤੇ ਦੇਵੀ ਕੁੱਲ ਨੁਹਾਰ ਉਸਦੀ, ਧੁਰ ਦੀ ਰਾਣੀ ਮਾਂ ਤੇਰੀ,
ਹੁਣ ਅੱਖਾਂ ਉਹਦੀਆਂ ਵਿੱਚ ਬੱਸ ਲੋ ਘਟਦੀ,

ਰੋ ਰੋ ਵੰਞਾਉਂਦੀ ਕੁਲ ਹਾਲ ਆਪਣਾ, ਤੇਰੀ ਮਾਂ ਦਿਨੋਂ ਦਿਨ
ਸੁੱਕਦੀ ਹੈ !
ਪੂਰਨ, ਪੂਰਨ ਕਰਦੀ, ਸਾਹ ਲੈਂਦੀ, ਆਹਾਂ ਭਰਦੀ, ਹਾਲਤ
ਅਜਬ ਉਹਦੀ ਤਰਸ ਦੀ ਹੈ,
ਜਾਹ ਬੱਚਾ, ਮਿਲ ਮਾਂ ਨੂੰ ਹਰਾ ਕਰ ਮੁੜ ਮਾਂ ਨੂੰ, ਮਾਂ ਤੇਰੀ, ਤੇਰੇ
ਬਿਨਾਂ ਵਾਂਗ ਮੱਛੀ ਇਕ ਬਿਨ ਪਾਣੀ, ਤੜਫਦੀ ਹੈ !

.... .... .... ....

ਪਰ ਆਖਦਾ ਪੂਰਨ:–'ਨਾਥ ਜੀ ! ਤੁਸੀਂ ਜਾਣਦੇ ਹੋ, ਮੋਯਾਂ
ਦਾ ਮੁੜ ਆਣਾ ਕੇਈਆਂ ਨੂੰ ਮੁੜ ਮਾਰੇ ਤੇ ਆਪ ਵੀ ਨਾ
ਚਿਰਕਾਲ ਜੀਵਣਾ ਮਿਲੇ, ਮੌਤ ਆਪਣੀ ਤੇ ਮਾਂ ਦੀ ਦੋਹਾਂ
ਦੀ ਮੂੰਹੋਂ ਸੂੰਹੋਂ ਫਿਰ ਆਣਨੀ ਹੈ ।
ਹੁਣ ਮਿਲਣਾ ਮਾਂ ਨੂੰ ਨਹੀਂ ਵੜ ਓਸ ਮਹਲ ਅੰਦਰ, ਮਿਲਾਂਗੇ
ਮਾਂ ਨੂੰ ਓਸ ਮੁਲਕ ਜਿੱਥੇ ਵਿਛੋੜਾ ਮੂਲ ਮੂੜ ਨਹੀਂ
ਹੈ, ਜਿੱਥੇ ਨਹੀਂ ਕੋਈ ਬੇ ਨਿਆਂ, ਜ਼ਾਲਮ; ਜਿੱਥੇ ਮਿਹਰ
ਪਿਆਰ ਹੀ ਪਿਆਰ ਨੂੰ ਤੋਲਦੀ ਹੈ ।
ਇੱਥੇ ਹੁਣ ਮੁੜ ਉਂਵ ਨਹੀਂ ਜੀਣਾਂ, ਜਿਸ ਵਿਚ ਰਾਜਿਆਂ ਦੇ
ਹੱਥ ਹੇਠ ਰਹਣ ਦੀ ਲੋੜ ਹੁੰਦੀ।
ਜਿੱਥੇ ਬੇਗੁਨਾਹਾਂ, ਬੇਦੋਸਿਆਂ ਨੂੰ ਦੋਸ਼ ਦੇਣ, ਅੱਖਾਂ ਦੇਖਣ ਵਾਲੀਆਂ
ਥੀਂ ਹੋਣ ਹੀਣੇ, ਜਿੱਥੇ ਜਾਣਨ ਲੋਕੀਂ ਰੱਬ ਸੱਚਾ, ਸੱਚ
ਰੱਬ ਹੈ, ਨਿਆਂ ਰੱਬ ਹੈ, ਪਜਾਰ ਰੱਬ ਹੈ, ਨਾ ਭੈ ਖਾਣ,
ਨਾ ਤਰਸ ਆਵੇ ।
ਜਿੱਥੇ ਭਰਮਾਂ, ਵਹਿਮਾਂ, ਵਿੱਥਾਂ, ਪਲ੍ਹਾੜਾਂ ਦੇ ਸੱਖਣੇਪਨ ਵਿਚ
ਕੁੱਲ ਉਮਰ ਗੁਜ਼ਰੇ; ਖਾਣ, ਪੀਣ, ਸੌਂਣ, ਰਹਿਣ ਵਾਂਗ
ਪਸੂਆਂ ਦੇ ਤੇ ਕਹਿਣ ਅਸੀਂ ਆਦਮੀ ਇਨਸਾਨ ਤੇ ਪਾ ਪਾ

ਬਹਿਣ ਕੱਪੜੇ ਇਨਸਾਨ ਦੇ ਤੇ ਮਾਣ ਕਰਨ ਇਨਸਾਨ ਹੋਣ ਦਾ, ਪਸ਼ੂਆਂ ਥੀਂ ਵੀ ਘੱਟ ਉਨ੍ਹਾਂ ਦੀ ਰਹਣੀ !!

ਜਿੱਥੇ ਵਾਂਗ ਚੌਪਾਯਾਂ ਮਨੁੱਖ ਦਾ ਦੰਮ, ਦਿਨ ਰਾਤ ਖੁਰਲੀ ਵਿਚ ਘਾਹ ਪੱਠਾ ਖਾਣਾਂ, ਖਾਣਾਂ ਤੇ ਸੌਣਾਂ, ਮੁੜ ਖਾਣਾਂ, ਖਾ ਖਾ ਬਲਨਾਂ ਜਿਵੇਂ ਘਾਹਾਂ ਦਾ ਢੇਰ।

ਮੈਨੂੰ ਤਾਂ ਡਰ ਲੱਗਦਾ, ਦਿੱਸਦੇ ਇਨ੍ਹਾਂ ਮਨੁੱਖਾਂ ਦੇ ਘਰ ਵਾਂਗ ਹਨੇਰੀ ਕਬਰਾਂ ਮੁਰਦੇ ਵਿਚ ਰਹਿੰਦੇ ਇਕ ਭਯਾਨਕ ਜਿਹੇ ਸੁਫਨੇਂ, ਦੁੱਖ ਵਿਚ ਬੁੜ੍ਹਕਦੇ, ਮਿਸਕਦੇ, ਅੱਧੇ ਮੋਏ, ਅੱਧੇ ਜੀਂਦੇ, ਬੇਹੋਸ਼, ਸਭ ਕੈਦੀ !

ਐਸੀ ਦੁਨੀਆਂ ਵਿਚ ਜਾ, ਮੁੜ ਕੀ ਲੈਣਾ ਨਾਥ ਜੀ !

ਮੈਨੂੰ ਤਾਂ ਦਿਲ ਦੇ ਹਨੇਰਿਆਂ ਥੀਂ ਖੌਫ਼ ਆਵੇ, ਘਬਰਾਹਟ ਪਵੇ,

ਮੈਨੂੰ ਤਾਂ ਲੋ ਕਿਤੇ ਨਹੀਂ ਦਿੱਸਦੀ, ਇਸ ਬੇਹੋਸ਼ ਜਿਹੀ ਹੈਵਾਨ-ਦੁਨੀਆਂ ਵਿਚ !

.... .... .... ....

ਦੱਸੋ ਤੁਸੀਂ ਮੈਨੂੰ, ਰੱਬ ਮਿਲਾਇ ਤੁਸੀਂ ਜੋਗ ਆਪਣੇ ਦਾ ਰਾਹ ਤੇ ਭੇਤ ਸਾਈਂ ?

ਉਹ ਲੋ ਦੱਸੋ ਕਿਵ ਤੇ ਕਿੱਥੇ ਫੁਟਦੀ, ਜਿਸ ਲੱਗਿਆਂ ਮੋਏ ਵੀ ਉੱਠ ਜੀਂਦੇ ?

ਜਿਸ ਆਸਰੇ ਦਿੱਸੇ ਸੱਚ ਰੱਬ ਵਾਲਾ, ਦੋਵੇਂ ਦਿਸਦਾ ਦਿਸਦਾ ਤੇ ਅਣਦਿਸਦਾ, ਜਿੱਥੇ ਭਲਕਾ, ਅੱਜ ਤੇ ਕਲ ਬੱਸ ਇਕ ਹੁਣ ਹੋਣ, ਜਿੱਥੇ ਤ੍ਰੈਕਾਲ ਦਰਸ਼ੀ ਜੋਗੀ ਆਣ ਹੋਂਦੇ, ਜਿੱਥੇ ਮੌਤ ਜੋਗੀ ਆਪ ਜਦ ਚਾਹਣ ਮਰਦੇ, ਫਿਰ ਓਸੇ ਸ਼ਰੀਰ ਵਿਚ ਆਣ ਵੜਦੇ, ਮੁੜ ਜੀਂਦੇ, ਮੁੜ ਉਡਦੇ, ਇਛਯਾਧਾਰੀ ਹੋਣ।

ਜਿਸ ਲੋ ਵਿਚ ਦਿੱਸਦੇ ਰੂਹ, ਦੇਵੀ ਦੇਵਤਿਆਂ ਦੇ, ਅਣਦਿਸਦੇ ਪ੍ਰਭਾਵ ਸਿਞਾਂਣਨ ਵੱਖੋ ਵੱਖ ਵਾਂਗ ਰਾਗ ਦੀਆਂ ਸੁਰਾਂ ਦੇ, ਵਾਂਗ ਬੋਲਾਂ, ਛੋਹਾਂ, ਠੰਢਾਂ, ਮੇਹਰਾਂ ਦੇ।
ਜੋਤ ਬੱਸ ਉਹ ਅਗੰਮ ਵਾਲੀ ਮੇਰੇ ਅੰਦਰ ਜਗਾ ਦਿਓ ਨਾਥ ਜੀ!
ਦਿਖਲਾ ਮੇਰੇ ਅੰਦਰੇ, ਅਗਲਾ ਪਿਛਲਾ ਦੇਵੀਂ,
ਮੋਏ ਦਿਖਾ ਹਾਲੇ ਜੀਉਂਦੇ ਜਾਗਦੇ, ਆਣ ਵਾਲੇ ਦਿਖਾ ਜਿਹੜੇ ਨਹੀਂ ਹੋਏ ਅਜੇ; ਅੱਜ ਕੱਲ, ਭਲਕੇ ਦੀ ਨਾ ਵਿੱਥ ਰਹਵੇ, ਮੁਲਕ ਅਣਦਿਸਦੇ ਦਿਖਾ ਮੌਤ ਦੇ ਪਾਰਲੇ ਕੰਢੇ ਦੇ।
ਤੇ ਹੱਥ ਮੇਰੇ ਦੇਵੀਂ ਜ਼ੋਰ ਉਹ, ਜਿਹੜਾ ਮੋਏ ਜ਼ਿੰਦਾ ਕਰੇ, ਕੱਟੇ ਕੈਦ ਰੂਹਾਂ ਦੀਆਂ ਬੇੜੀਆਂ !!

.... .... .... ....

---

[ਗੋਰਖ ਨਾਥ ਦਾ ਝੁੰਡ ਉਤਰਿਆ ਦੇਸ ਸੁੰਦਰਾਂ ਦੇ]

ਗਿਆ ਨਿਕਲ ਝੁੰਡ ਉਥੂੰ ਜੋਗੀਆਂ ਦਾ, ਬਗਲੀ ਪਾ ਪੂਰਨ ਉਸ ਦੇਸ਼ ਦਾ ਅਨਵਿੰਨਿਆਂ ਮੋਤੀ।

....

ਗੋਰਖ ਨਾਥ ਨੇ ਮੋਤੀ ਇਕ ਦਿਨ ਉਹ ਵਿੰਨ੍ਹ ਦਿੱਤਾ, ਕੰਨ ਪਾੜੇ, ਮੁੰਦਰਾਂ ਕੰਨ ਪਾਈਆਂ, ਬਿਭੂਤ ਰਮਾਈ, ਜੋਗੀ ਪੂਰਾ ਪੂਰਨ ਨੂੰ ਬਣਾ ਦਿੱਤਾ!
ਪੂਰਨ ਦਾ ਹੁਸਨ ਲੁੱਸਜਾ ਵਾਂਗ ਪ੍ਰਭਾਤ ਦੇ ਜੀ, ਕੁਛ ਕੱਜਿਆ ਕੱਜਿਆ, ਨੀਲੀ ਧੂਣੀ ਦੀ ਬਿਭੂਤ ਜਿਹੀ ਵਿੱਚ, ਭਭਕਾਂ ਮਾਰਦਾ, ਡਲ੍ਹਕਦਾ, ਇਕ ਨੂਰ ਚੜ੍ਹਿਆ ਵੈਰਾਗਮ ਤੇ ਗਿਆਨ ਦਾ ਮਿਲਿਆ ਮਿਲਿਆ, ਉਹਦੇ ਜੋਗੀ ਰੂਪ ਤੇ ਤਿਲਕੇ ਰੋਸ਼ਨੀ।

ਪੂਰਨ ਜੋਗੀ ਸੀ ਵਾਂਗ ਮੋਤੀਆਂ, ਹੀਰਿਆਂ, ਚੂਨੀਆਂ, ਤਾਰਿਆਂ,
ਇਕ ਹੁਸਨ ਰੱਬੀ, ਇਕ ਲਿਸ਼ਕ ਧਿਆਨ ਸਿੱਧ ਫਕੀਰ
ਦੀ ਸੀ !

.... .... .... ....

---

[ਸੁੰਦਰਾਂ ਰਾਣੀ ਦੇ ਦੇਸ ਦਾ ਇਕ ਟਿੱਲਾ ਵੱਸ ਪਿਆ]

ਝੁੰਡ ਜੋਗੀਆਂ ਦਾ ਰਮਦਾ ਰਮਦਾ, ਜਾ ਪਹੁੰਚਿਆ ਦੇਸ ਰਾਣੀ
ਸੁੰਦਰਾਂ ਦੇ ।
ਇਕ ਨਿੱਕੇ ਜਹੇ ਟਿੱਲੇ, ਸ਼ਹਰ ਥੀਂ ਥੋੜ੍ਹੀ ਵ੍ਵਾਟ ਤੇ, ਝੰਡੇ ਲੱਗੇ
ਲਹਿਰਾਨ ਉਨ੍ਹਾਂ ਜੋਗੀਆਂ ਦੇ, ਕਿੰਗਣੀ ਵੱਜਦੀ, ਸਿੰਗਣੀ
ਵੱਜਦੀ, ਵੱਜਨ ਨਾਥਾਂ ਦੇ ਸੰਖ ਤੇ ਧੂਤੇ;
ਧੂਮਾਂ ਧੂੰਮ, ਗਹਮਾਂ ਗਹਮ ਹੋਯਾ ਟਿੱਲਾਂ ਜੋਗੀਆਂ ਦਾ ।

.... .... .... ....

---

[ਪੂਰਨ ਦੀ ਪਹਿਲੀ ਭਿੱਛਯਾ]

ਪਹਿਲੀ ਵਾਰ ਚੱਲਿਆ ਪੂਰਨ ਭਿੱਛ੍ਯਾ ਨੂੰ, ਪਰ ਗਲੀਆਂ ਵਿੱਚ
ਮੰਗਣਾਂ, ਵਰਤਣਾਂ ਨਾਲ ਤੀਮੀਆਂ ਦਾਤੀਆਂ ਦੇ ਉਹਨੂੰ
ਅਜੇ ਸਨ ਨਹੀਂ ਆਏ ।
ਪਰ ਪੂਰਨ ਦਾ ਇਹ ਭਿੱਛਯਾ ਮੰਗਣ ਨੂੰ ਚੜ੍ਹਨਾਂ, ਜੋਗ ਮਾਰਗ
ਤਿਆਗ ਦੀ ਸੀ ਇਕ ਸੁਹਣੱਪਣ ਡਾਢੀ, ਇਕ ਰੰਗ ਸੀ
ਸ਼ੋਖ ਦਾ, ਜਿਹੜਾ ਮੰਗ ਮੰਗ, ਦੂਜਿਆਂ, ਨਾਲ ਦੇ ਜੋਗੀਆਂ
ਵਿੱਚ, ਪਿਆ ਫਿੱਕਾ, ਦੇ ਧੂੜ ਪੈ ਪੈ ਉਹ ਰੰਗ ਸੀ ਉਨ੍ਹਾਂ ਦੇ
ਚਿਹਰਿਆਂ ਦਾ ਹਿਸਜਾ, ਮਲਕ, ਘਸਿਆ ।

.... .... .... ....

ਪੂਰਨ ਜਾਂਦਾ ਦੌੜਦਾ ਕਿਸੀ ਜੋਗ ਵੈਰਾਗਜ ਤਿਆਗ ਦੇ ਆਦਰਸ਼ ਜੋਸ਼ ਵਿੱਚ, ਲਾਪ੍ਰਵਾਹ ਮਸਤ ਅਲਮਸਤ ਆਲੱਖ ਆਲੱਖ ਕਰਦਾ, ਜੋਗੀ ਜਾਂਵਦਾ ਭਿੱਛਿਆ ਨੂੰ।

ਠਹਿਰਦਾ ਨਹੀਂ ਮੂਲ ਜੋਗੀ ਸਿੱਧਾ ਤੀਰ ਵਗਿਆ ਜਾਊਂਦਾ, ਮਗਰ ਵਗਦੀ ਤੀਮੀਆਂ ਦੀ ਇਕ ਸਾਰੀ ਗਲੀ, ਇਕ ਜੋਗੀ ਨਵਾਂ ਆਯਾ ਹੈ।

ਮੰਗਣ ਦਾ ਵੱਲ ਨ ਇਸਨੂੰ ਆਊਂਦਾ ਨੀਂ ਅੜੀਓ, ਇਹ ਤਾਂ ਪਾਤਸ਼ਾਹ, ਕਿਸੀ ਦਾ ਪੁੱਤ ਨਵਾਂ ਜੋਗੀ ਬਣ ਆਯਾ ਹੈ।

ਠਹਿਰੇ ਨਾਂਹ ਇਹ ਜੋਗੀ, ਭਿੱਛਜਾ ਪਾਵੇ ਕੌਣ?

ਮਗਰੀਂ ਨੱਸਦਾ ਸਾਰਾ ਸ਼ਹਿਰ ਸੁੰਦਰਾਂ ਦਾ ਨਿਕਲ ਟੁਰਿਆ, ਕੁੜੀਆਂ, ਚਿੜੀਆਂ, ਸਜ ਵਿਆਹੀਆਂ, ਨੱਸ ਨੱਸ ਮਗਰ ਜਾਂਦੀਆਂ, ਨਿੱਕੇ ਨਿੱਕੇ ਬੱਚੇ ਆਖਣ ਖਲੋ ਜੋਗੀਆ, ਠਹਿਰ ਜੋਗੀਆਂ, ਦੇ ਦਰਸ਼ਨ ਜੋਗੀਆ!

ਮਾਵਾਂ ਆਖਣ ਦਿਲ ਸੜੇ ਸਾਡਾ, ਦੇਖ ਇਹ ਜੋਗੀ, ਕਿਹਾ ਸੋਹਣਾ ਪੁੱਤ ਕਿਸੀ ਮਾਂ ਦਾ, ਇਨੂੰ ਕਿਉਂ ਵੈਰਾਗਜ ਆਯਾ, ਵਹੁਟੀ ਚੰਗੀ ਨਾ ਮਿਲੀ, ਯਾ ਬਾਪ ਮਾਰਿਆ, ਇਹ ਬਿਭੂਤਾਂ ਵਿਚ ਆਣ ਕਿਉਂ ਰੁਲਿਆ, ਇਹ ਪੁੱਤ ਕਿਸੀ ਪਾਤਸ਼ਾਹ ਦਾ?

ਉਹ ਮਾਂ ਕੀ ਕਰਦੀ ਜਿਸਦਾ ਇਹ ਜਵਾਨ ਪੁਤ੍ਰ ਜੋਗੀ ਜਾ ਬਣਿਆਂ?

.... .... .... ....

---

[ਸੁੰਦਰਾਂ ਰਾਣੀ ਦੇ ਮਹਲ ਤੇ ਪੂਰਨ ਖੜਾ]

ਅਜਬ ਜੋਗੀ ਦੀ ਲਟਕ ਸੀ, ਅੱਖਾਂ ਹਿਠਾਹਾਂ ਨੂੰ, ਦਿਲ ਅਸਮਾਨਾਂ ਵਿਚ ਫਿਰਦਾ, ਜੋਗੀ ਖੜਾ ਸੁੰਦਰਾਂ ਰਾਣੀ ਦੇ ਮਹਲ ਤੇ!

ਸੁੰਦਰਾਂ ਖੋਹਲ ਆਪਣੀਆਂ ਬਾਰੀਆਂ, ਦੇਖ ਪੂਰਨ, ਬੇਹੋਸ਼ ਹੋਈ।

ਇਹ ਕੰਵਾਰੀ, ਨੱਢੀ, ਰਾਣੀ ਦੇਸ਼ ਦੀ ਉਡੀਕਦੀ ਜਿਨੂੰ ਸੀ,
ਉਹ ਆਯਾ,
ਇਕ ਪਲਕਾਰੇ ਵਿੱਚ ਕੁਛ ਹੋਯਾ, ਜਿਵੇਂ ਸਦੀਆਂ ਦੀ ਵਿਛੜੀ
ਮਿਲੀ ਸੀ !

.... .... .... ....

ਕੱਢ ਮੋਤੀਆਂ ਦਾ ਥਾਲ ਭਰਿਆ, ਪਾਯਾ ਜਾ ਪੂਰਨ ਦੀ ਬਗਲੀਆਂ,
ਲੈਕੇ ਭਿੱਛਯਾ ਰਾਣੀ ਸੁੰਦਰਾਂ ਦੀ, ਪੂਰਨ ਟੁਰ ਗਿਆ ਟਿੱਲੇ ਨੂੰ,
ਤੇ ਜਾ ਗੋਰਖ ਨਾਥ ਅੱਗੇ ਮੋਤੀਆਂ ਦਾ ਢੇਰ ਲਾਯਾ।

.... .... .... ....

ਗੋਰਖ ਨਾਥ ਆਖੇ, ਪੂਰਨ ਨਾਥ ਜੀ ! ਇਹ ਕੀ ਲਿਆਏ ਹੋ ?
ਮੋਤੀ ਨ ਭੁੱਖ ਸਾਡਾ, ਮੋਤੀ ਭੁੱਖ ਲਾਹਣ ਅੱਖੀਆਂ ਦੀ,
ਮੋਤੀ ਨ ਭਰਨ ਪੇਟ ਸੱਖਣੇ ਜੀ !
ਸਾਧਾਂ ਨੂੰ ਕੀ ਲੋੜ ਅੱਖੀਆਂ ਦੇ ਭੋਗ ਦੀ, ਨਾਥਾ ! ਅਸਾਂ ਤਾਂ
ਸੁੱਕਾ ਮਿੱਸਾ ਖਾ, ਠੰਢਾ ਪਾਣੀ ਪੀ ਜੀਣਾ, ਜੋਗੀਆਂ ਦਾ
ਅਲਪ ਅਹਾਰ ਬੱਸ ਮੰਗਣਾ ਸੀ।

.... .... .... ....

ਗਿਆ ਪੂਰਨ ਪਿੱਛੇ ਉਨ੍ਹੀਂ ਪੈਰੀਂ, ਦਿੱਤੇ ਮੋੜ ਮੋਤੀ, ਇਹ ਨਹੀਂ
ਜੋਗੀ ਖਾ ਸਕਦੇ ਰਾਣੀਏ ! ਦੇਹ ਭਿੱਛਯਾ,
ਸੁੱਕੀ ਮਿੱਸੀ ਰੋਟੀ ਪਹੁੰਚਾ, ਬੈਠੇ ਜੋਗੀ ਕੁੱਲ ਭੁੱਖੇ !

.... .... .... ....

---

[ਸੁੰਦਰਾਂ ਰਾਣੀ ਆਉਂਦੀ ਦਰਸ਼ਨਾਂ ਨੂੰ]

ਪੂਰਨ ਨਾਲ ਚਲ, ਰਾਣੀ ਸੁੰਦਰਾਂ ਆਪ ਆਈ, ਪਕਵਾ ਸਭ
ਪਕਵਾਨ, ਜੋਗੀਆਂ ਤੇ ਰੱਜ ਰੱਜ ਭੋਗ ਲਗਾਏ ਮੰਡਲੀਆਂ।

.... .... .... ....

ਦੇਖ ਹੁਸਨ ਪਰੀ ਰਾਣੀ ਸੁੰਦਰਾਂ ਦਾ ਜੋਗ ਭੁੱਲੇ ਟਿੱਲੇ ਤੇ ਬੈਠੇ ਜਿੰਨੇ ਜੋਗੀ, ਮੰਤ੍ਰ ਦੀ ਥਾਂ ਮੁੜ ਮੁੜ ਉਚਾਰਨ 'ਸੁੰਦਰਾਂ' 'ਸੁੰਦਰਾਂ', ਡੋਲਿਆ ਇਕ ਨਾਂਹ ਗੋਰਖ ਨਾਥ ਪੱਕਾ ਤੇ ਇਕ ਪੂਰਨ ਨਾਥ ਨਵਾਂ ਜੋਗੀ !

.... .... .... ....

ਪਰ ਰਾਣੀ ਦਾ ਪਿਆਰ, ਤੇ ਚਾ, ਤੇ ਅਰਦਾਸ ਸੱਚੀ ਰਾਣੀ ਦਾ ਰੂਹ ਮੰਗਦਾ ਪੂਰਨ ਦਾ ਸਾਯਾ।

ਰਾਣੀ ਦੀ ਅਰਦਾਸ ਸੱਚੀ ਦਾ ਪ੍ਰਭਾਵ ਪਿਆ ਸੱਚਾ, ਗੋਰਖਨਾਥ ਖੁਸ਼ੀ ਹੋ ਆਖਦਾ, ਤ੍ਰੁੱਠਾ ! ਮੰਗ ਰਾਣੀਏ ! ਜੋ ਵਰ ਮੰਗਣਾ ?

.... .... .... ....

ਸੁੰਦਰਾਂ—ਜੇ ਤ੍ਰੁੱਠੇ ਤੁਸੀਂ ਨਾਥ ਭਾਰੇ, ਤਦ ਦਿਓ ਚੀਜ਼ ਜਿਹੜੀ ਮੇਰਾ ਰੂਹ ਟੋਲਦਾ,

ਟੋਲਦਾ ਆਯਾ ਰਾਹੀਂ ਲੰਮੀ, ਲੰਮੀ ਉਮਰਾਂ, ਜਨਮਾਂ, ਮੈਂ ਤਾਂ ਮੰਗਤੀ ਸੱਚੇ ਪਿਆਰ ਦੀ/ਹਾਂ।

.... .... .... ....

ਇਹ ਜਗਤ ਸਾਰਾ ਮੈਨੂੰ ਖਾਣ ਦੌੜਦਾ, ਮੈਂ ਇਕੱਲੀ ਹਾਂ, ਮੈਂ ਆਪਣਾ ਰੱਬ ਮੰਗਦੀ ਹਾਂ, ਆਪਣਾ ਸਿਦਕ ਈਮਾਨ, ਪਿਆਰ ਸੱਚਾ, ਮੈਨੂੰ ਮੇਰੇ ਦਿਲ ਵਿਚ ਪੂਜਾ ਦੀ ਥਾਂ ਬਖਸ਼ੋ, ਮੈਨੂੰ ਅੰਦਰ ਇਕ ਮੰਦਰ ਉਸਾਰ ਦਿਓ।

ਦਿਓ ਇਕ ਦੇਵਤਾ ਸਥਾਪ ਤੁਸੀਂ, ਰੱਬ ਮੇਰਾ, ਮੇਰੀਆਂ ਭੁੱਲਾਂ ਬਖਸ਼ਣ ਵਾਲਾ, ਮੇਰੀਆਂ ਨਿੱਕੀਆਂ ਨਿੱਕੀਆਂ ਫੁੱਲ ਪੱਤ੍ਰ ਦੀਆਂ ਭੇਟਾਂ ਲੈਣ ਵਾਲਾ !

.... .... .... ....

ਰਾਣੀਏ ! ਇਹ ਤੂੰ ਕੀ ਮੰਗਿਆ ਹੈ ? ਰੱਬ ਦਾ ਮਿਲਣ ਕਠਨ
ਧੀਆ ! ਜੋਗ ਖੇਡ ਕੋਈ ਜਨਮਾਂ ਲੰਮਿਆਂ ਦੀ ਧੀਆ, ਔਖਾ
ਰੱਬ ਦਾ ਪਾਣ ਧੀਆ, ਜੋਗ ਨਹੀਂ ਜ਼ਨਾਨੀ ਜਾਤ ਦੀ
ਕਮਾਣ ਦੀ ਚੀਜ਼ ਧੀਆ, ਇਹ ਰਾਹ ਕਠਨ ਹੈ ਰਾਣੀਏ ਨੀ !
ਜੋਗ ਦੀ ਧਾਰਨਾਂ ਬਹੁਤ ਔਖੀ, ਇਹ ਚੀਜ ਨਹੀਂ ਦੇਣ ਦੀ ਧੀਆ !
ਇਹ ਤਾਂ ਕਰਨੀ ਕਰਮ ਦੀ ਖੇਡ ਧੀਆ, ਜਿਹੜਾ ਕਰੇ ਸੋ ਲਏ ਧੀਆ !
ਅਸਮਰੱਥ ਹਾਂ, ਬੱਚਾ ! ਬਿਨ ਕਮਾਈ ਕਰੜੀ ਦੇ ਜੋਗ ਦੇਣ ਦੇ
ਤੂੰ ਮੰਗ ਉਹ ਚੀਜ਼ ਜੇਹੜੀ ਦੇਣ ਜੋਗੀ ਤੇ ਮੈਂ ਦੇਣ ਜੋਗਾ !

.... .... ....

---

[ਰਾਣੀ ਸੁੰਦਰਾਂ ਵਰ ਮੰਗਦੀ]

ਨਾਥ ਜੀ ! ਜੋਗ ਦੀ ਮੈਂ ਭੁੱਖੀ ਨਾਂਹ, ਭੋਗ ਦੀ ਵੀ ਬੱਸ
ਨ ਲੋੜ ਮੈਨੂੰ, ਦੁਨੀਆਂ ਰੱਜ ਦੇਖੀ,
ਮੈਂ ਤਾਂ ਟੇਕ ਇਕ ਆਪਣੇ ਸਿਦਕ ਦੀ ਟੋਲਦੀ ਹਾਂ, ਮੈਂ ਤਾਂ
ਇਕ ਬਾਂਸਰੀ ਦੀ ਧੁਨੀ ਦੀ ਚਾਹ ਵਾਲੀ, ਜਿਸ ਨਾਲ
ਮੇਰੀ ਸੁਰ ਮਿਲੇ ਤੇ ਮੈਂ ਰੂਹ ਦਾ ਗੀਤ ਗਾਵਾਂ !!

.... .... .... ....

ਮੈਂ ਆਪ ਵਾਲਾ, ਜੋਗ ਵਾਲਾ, ਧਰਮ, ਤੇ ਕਰਮ, ਤੇ ਰੱਬ ਨਾਂਹ
ਚਾਹੁੰਦੀ ਹਾਂ, ਉਹ ਰੱਬ ਮਰਦਾਂ ਦਾ, ਅਸਾਂ ਤੀਮੀਆਂ
ਨੂੰ ਨਾ ਕਾਈ ਲੋੜ ਉਹਦੀ ;
ਮੈਂ ਤਾਂ ਇਸ ਅਨੰਤ ਪੁਲਾੜ ਦੀ ਡਰਾਵਣੀ ਇਕੱਲ ਵਿੱਚ,
ਆਪਣੇ ਜਿਹਾ ਚਾਹਾਂ ਬੱਸ ਇਕ ਸਾਥੀ;
ਜੇਹੜਾ ਮੇਰੇ ਨਾਲ ਗੱਲਾਂ ਕਰੇ, ਜੇਹੜਾ ਹੱਸੇ ਮੇਰੇ ਨਾਲ, ਮੈਂ

ਹੱਸਾਂ ਜਿਸ ਨਾਲ, ਖੇਡੇ ਖਿਡਾਵੇ, ਮੈਂ ਤਾਂ ਬਾਦਸ਼ਾਹ
ਟੋਲਦੀ ਆਪਣੇ ਦਿਲ ਤੇ ਤਖਤ ਦਾ ।
ਮੈਂ ਤਾਂ ਉਹ ਰੱਬ ਟੋਲਦੀ ਜਿਨੂੰ ਦੇਖਾਂ, ਸੁੰਘਾਂ, ਹੱਥ ਲਾਵਾਂ,
ਪੀਵਾਂ, ਖਾਵਾਂ, ਜੀਵਾਂ, ਥੀਵਾਂ ਜਿਸ ਨਾਲ-ਨਾਲ;
ਜਿਨੂੰ ਪੂਜਾਂ, ਪਿਆਰਾਂ, ਸਤਿਕਾਰਾਂ ਤੇ ਜੇਹੜਾ ਰੱਬ ਵਾਂਗੂ ਕਬੂਲੇ ਮੇਰੇ
ਦਿਲ ਦੇ ਵਾਰਨੇ ਤੇ ਕੈੜ ਲਵੇ ਮੇਰੀ ਹਰ ਦੁੱਖ ਸੁੱਖ ਵਿੱਚ,
ਮੇਰੀ ਰੂਹ ਦੀਆਂ ਤ੍ਰੁੱਟੀਆਂ ਸਬੂਤੀਆਂ ਨੂੰ ਜਾਣਨ ਵਾਲਾ,
ਮੌਤ ਵੇਲੇ, ਮੌਤ ਥੀਂ ਪਰੇ, ਜਿਸਦੀ ਬਾਹਾਂ ਦੀ ਲਮਕ ਪਹੁੰਚੇ
ਮੈਨੂੰ ਸੰਭਾਲਦੀ ।
ਤੇ ਜੀਂਦੀ ਨੂੰ ਜਗਾਂਦਾ ਰੱਖ, ਰੱਬੀ ਲੋ ਨੂੰ ਆਪੇ ਵਿਚ ਦਸਾਂਦਾ,
ਦੁਨੀਆਂ ਵਾਲੇ ਖਸਮ ਨਿਰਾ ਨ ਟੋਲਾਂ ਮੈਂ, ਉਹ ਲੱਖਾਂ ਆਣ
ਮੇਰੇ ਕਦਮਾਂ ਦੀ ਮਿੱਟੀ ਚੁੰਮਦੇ, ਚਾਹਣ ਮੈਨੂੰ ਮੇਰੇ ਤਖਤ
ਤੇ ਤਾਜ ਲਈ;
ਮੈਂ ਲੋਚਾਂ ਆਪਣਾ ਸਾਹਿਬ, ਮੈਂ ਤਾਂ ਮੰਗਦੀ ਅਜ਼ਲ ਥੀਂ ਬੱਝੇ
ਜਿਸ ਨਾਲ ਸੰਜੋਗ ਮੇਰੇ ਜਿਨੂੰ ਮੇਰਾ ਦਿਲ ਜਾਣਦਾ।
ਨਾਥ ਜੀ ! ਕਿਸੀ ਸ਼ਾਸਤਰ ਦਾ ਘੜਿਆ ਘੜਾਯਾ ਬੁਤ ਮੈਂ ਨਾਂਹ
ਮੰਗਦੀ, ਨਾ ਮੰਗਾਂ ਆਪ ਵਾਲੀਆਂ ਉੱਚੀਆਂ ਸਮਾਧੀਆਂ–

.... .... .... ....

ਜੇ ਤ੍ਰੁੱਠੇ ਹੋ ਨਾਥ ਜੀ ! ਦਿਓ ਪੂਰਨ ਇਹ ਸਾਹਮਣੇ ਬੈਠਾ,
ਇਹ ਮੇਰਾ ਹੈ ਧੁਰ ਥੀਂ ਤੇ ਮੈਂ ਇਸਦੀ, ਉਡੀਕਦੀ ਹੁਣ ਤੱਕ ਸਾਂ
ਮੈਂ ਪੂਰਨ ਹੈ, ਪੂਰਨ ਮੇਰਾ ਰੱਬ ਹੈ, ਮੇਰਾ ਸਿਦਕ ਜਾਣਦਾ।
ਨਾਥ ਜੀ ! ਲਾਹ ਦਿਓ ਚੰਨ ਤੁਸੀਂ ਹੁਣ ਆਪਣੇ ਗਗਨ ਵਾਲਾ,
ਦਿਓ ਮੈਨੂੰ, ਰੱਖ ਮੇਰੇ ਸਿਰ ਤੇ,
ਜੇ ਮੈਂ ਵੀ ਰਾਤ ਹੋ ਚਾਨਣੀ, ਪਾਗ਼ਲ ਜਿਹੀ ਫਿਰਾਂ ਝੂਮਦੀ,
ਇਲਾਹੀ ਜਿਹੇ ਪਿਆਰ ਵਿੱਚ, ਜੋਗ ਥੀਂ ਉੱਚੀ, ਮੈਂ ਜਾਣਾ

ਨਾਥ ਜੀ, ਭੋਗ ਥੀਂ ਉੱਚੀ ਖੁਸ਼ੀ, ਰਸ ਰੂਹ ਦਾ, ਰੂਹ ਨੂੰ ਰੂਹ ਮਿਲਦਾ, ਜਿਵੇਂ ਦੋ ਦੀਵਿਆਂ ਦੀ ਰੌਸ਼ਨੀ ਸੂਖਮ ਜਿਹੀ ਮਿਲਦੀ !!

ਮੈਂ ਟੁਰਾਂ, ਫਿਰਾਂ ਵਾਂਗ ਰਾਤ ਦੇ, ਚੁੱਕੀ ਚੁੱਕੀ ਚੰਨ ਆਪਣੇ ਨੂੰ ਸਦਾ ਈਦ ਜਿਹੀ ਮਨਾਂਦੀ, ਵਾਰਨੇ ਜਾਂਦੀ, ਪਾਣੀ ਵਾਰ ਵਾਰ ਪੀਂਦੀ, ਸਭ ਚੀਜ਼ਾਂ ਨਾਲ ਉੱਚੀ ਖੁਸ਼ੀ ਵਿੱਚ ਝਾਤ ਝਾਤ ਕਰਦੀ !!

... ... ... ... ...

---

[ ਗੋਰਖ ਨਾਥ ਤ੍ਰੁੱਠਦਾ ]

ਸੁੰਦਰਾਂ ! ਠੀਕ ਹੈ, ਪਿਆਰ ਦਾ ਵੀ ਯੋਗ ਹੈ, ਪ੍ਰਣੀਧਾਨ–ਪਰਣੇ ਧਿਆਨ ਹੋਣਾ !

ਜਾਹ ! ਦਿੱਤਾ ਪੂਰਨ, ਤੇਰਾ ਪਿਆਰ ਪੂਰਬਲੇ ਕਰਮ ਦਾ, ਜਾਹ, ਲੈਜਾ ਤੂੰ, ਪੂਰਨ ਅੱਜ ਥੀਂ ਤੇਰਾ,
ਪੂਰਨ ਅੱਜ ਥੀਂ ਤੇਰਾ, ਪੂਰਨ ਨਾਥ ਜੀ ! ਉਠੋ ਬੇਟਾ !!
ਜਾਓ ਸੁੰਦਰਾਂ ਨਾਲ, ਇਹ ਪੂਰਬਲੇ ਕਰਮ ਦੇ ਭੋਗ ਬੇਟਾ,
ਤੁਸਾਂ ਇਹ ਭੋਗਣੇਂ, ਇਹ ਵਚਨ ਸਾਡਾ ਤੁਸਾਂ ਪਾਲਣਾਂ।

... ... ... ... ...

---

[ ਸੁੰਦਰਾਂ ਲੈ ਚੱਲੀ ਪੂਰਨ ਨੂੰ ਖਾਰੇ ਪਾ ]

ਚੱਲੀ ਸੁੰਦਰਾਂ ਲੈ ਪੂਰਨ, ਪਾ ਆਕਾਸ਼ ਭਾਗ ਵਾਲੀ ਟੋਕਰੀ,
ਸਿਰੇ ਰੱਖ ਚਲੀ, ਉਹ ਖਾਰੇ ਵਿੱਚ ਪਾ ਪੂਰਨ,
ਸਿਰ ਤੇ ਚੁੱਕਿਆ ਪੂਰਨ, ਮੱਥਾ ਨਿਵਾਯਾ ਗੋਰਖਨਾਥ ਨੂੰ, ਧੂੜ

ਮਲੀ ਟਿੱਲੇ ਦੀ ਮੱਥੇ ਤੇ, ਬਰਦੀ ਪੂਰਨ ਦੀ ਬਣ ਰਾਣੀ
ਸੁੰਦਰਾਂ, ਲੱਖ ਸ਼ੁਕਰ ਮਨਾਉਂਦੀ ਚੱਲੀ !!

.... .... .... ....

ਪੂਰਨ ਹੈਰਾਨ ਜੇਹਾ ਦੇਖਦਾ ਇਹ ਕੀ ਖੇਡ ਕਰਮਾਂ ਦੀ, ਕਿਹਾ ਚੱਕਰ ਆਣ ਵੱਜਿਆ ?
ਮੈਂ ਬਣਿਆਂ ਨਿਰੀ ਇਕ ਜੜ੍ਹ ਜਿਹੀ ਪ੍ਰਤਿਮਾਂ, ਖਾਰਿਆਂ ਵਿੱਚ ਪਿਆ, ਚੌਂਕੀਆਂ ਤੇ ਰੱਖਿਆ, ਦੂਜੇ ਦੇ ਹੱਥ ਵਿੱਚ, ਪੂਜਾ ਕਰਾਂਦਾ, ਖੜਕਦੀਆਂ ਟੱਲੀਆਂ ਸੁਣਦਾ;
ਬੇਬੱਸ, ਬੇਮਰਜ਼ੀ, ਦੂਜੇ ਦਾ ਪੂਜਯ ਹੋਣਾ ਵੀ ਕਿਹੀ ਇਕ ਕੈਦ ਜਿਹੀ ਹੈ !
ਪਰ ਦਿਲ ਵਿੱਚ ਮੰਨਦਾ ਕਿ ਸੁੰਦਰਾਂ ਦਾ ਪਿਆਰ ਪ੍ਰਬੁਲ ਹੈ,
ਨਾਥ ਜੀ, ਨਹੀਂ ਤਾਂ, ਕਦੀਂ ਮੈਨੂੰ ਵਾਂਗ ਇਕ ਨਿਰਜਿੰਦ ਜਿਹੀ ਚੀਜ਼ ਦੇ ਇਉਂ ਕਿਉਂ ਦਿੰਦੇ ?
ਪੂਰਨ ਦੇ ਦਿਲ ਨੂੰ ਵੀ ਸੁੰਦਰਾਂ ਦਾ ਪਿਆਰ ਛੋਂਹਦਾ ਸੁਆਦਲਦਾ, ਰਸਾਂਦਾ, ਠਾਰਦਾ, ਇਕ ਖਿੱਚ ਜਿਹੀ ਪੈਂਦੀ, ਦਿਲ ਸੁੰਦਰਾਂ ਦਾ ਹੋਣ ਨੂੰ ਕਰਦਾ, ਪਰ ਵੈਰਾਗਯ ਤੀਬਰ ਸੀ, ਰੂਹ ਖੁੱਲ੍ਹਾਂ ਟੋਲਦਾ, ਮਹਲ ਬੰਧਨ ਦਿੱਸਦੇ:
ਖਿੱਚਾਂ ਵੀ ਜ਼ੰਜੀਰਾਂ ਦਿੱਸਦੀਆਂ, ਆਜ਼ਾਦੀ ਲੋਚਦਾ !!

---

[ ਸੁੰਦਰਾਂ ਤੇ ਪੂਰਨ ਦੀ ਵਾਰਤਾਲਾਪ ]

ਸੁੰਦਰਾਂ ! ਰਾਣੀਏਂ, ਉੱਚੇ ਪਿਆਰ ਵਾਲੀਏ, ਉੱਚੀਏ !
ਇਹ ਕੀ ? ਜੀਂਦੇ ਨੂੰ ਮਾਰਨਾਂ, ਆਪਣਾ ਬਨਾਣ ਲਈ,
ਜੀਂਦੇ ਨੂੰ ਬੁੱਤ ਜਿਹਾ ਬਣਾਕੇ ਪੂਜਣ ਨੂੰ ਲੋਚਣਾ !

.... .... .... ....

ਪਿਆਰ ਪਾਣੇ ਪੰਛੀਆਂ ਉਡਦਿਆਂ ਨਾਲ, ਆਪ ਮੁਹਾਰੇ,
ਤੇ ਚਾਹਣਾਂ ਉਨ੍ਹਾਂ ਨੂੰ ਪਿਆਰਨਾ ਪਿੰਜਰਿਆਂ ਵਿੱਚ ਪਾ ਕੇ,
ਦੱਸ ਨਾਂ ਸੁੰਦਰਾਂ ! ਇਹ ਕੀ ਤੇ ਕਥਾਈਂ ਦਾ ਪਿਆਰ ਹੈ ?

.... ... .... ....

ਪੰਛੀ ! ਸੁਹਣੀਏਂ ! ਜੰਗਲਾਂ ਵਿੱਚ ਰਹਿਣ ਖੁਸ਼ੀ, ਖੁੱਲ੍ਹ ਵਿੱਚ ਉੱਡਦੇ, ਦਰਯਾਵਾਂ ਦੇ ਜਲ ਪੀਂਦੇ ਠੰਢੇ, ਉਡਾਰੀਆਂ ਲੈਂਦੇ, ਹਵਾ ਦੀਆਂ ਤਾਰੀਆਂ,
ਇਹ ਖੁੱਲ੍ਹ ਪੰਛੀਆਂ ਦੀ ਜਿੰਦ ਹੈ, ਪਿੰਜਰੇ ਪਾ ਮਰ ਜਾਂਦੇ !

.... .... .... ....

ਸੁੰਦਰਾਂ ! ਇਹੋ ਜਿਹਿਆਂ ਨੂੰ ਪਿਆਰ ਕਰੇਂ, ਜਿਗਰਾ ਕਰੇਂ ਇੰਨਾਂ ਵੱਡਾ ਤੇ ਉੱਚਾ ਤੇ ਤਬੀਅਤ ਰੱਖੇਂ ਇੰਨੀਂ ਸੋਹਣੀ ਏ ਸਿੱਧੀ !
ਤੇ ਚਾਹੇਂ ਆਪਣਿਆਂ ਨੂੰ ਪਿੰਜਰਿਆਂ ਪਾਣ ਨੂੰ,
ਸੁੰਦਰਾਂ ! ਇਹ ਕੀ ਹੈ ? ਪਾ ਤੇਰੀ ਮਰਜ਼ੀ, ਰੱਖ ਸਾਨੂੰ ਮਹਿਲੀਂ, ਅਸੀਂ ਹੁਣ ਬੋਲ ਨ ਸਕਦੇ;
ਪਰ ਨਾ ਇਹ ਬੋਲ ਹੋਸਣ ਅਸਾਡੇ, ਨਾ ਇਹ ਸੁਹਣੱਪ ਹੋਸੀ, ਨਾ ਇਹ ਮਿੱਠਤ ਮੇਰੀ, ਨਾ ਇਹ ਲਸ਼ਕਾ ਦੈਵੀ, ਨਾ ਜਿੰਦ ਰਹਿਸੀ ਸੱਜਨੀਏਂ !
ਇਉਂ ਮਾਰਸੇਂ ਪੂਰਨ ਆਪਣਾ,ਆਪਣੀ ਹੱਥੀਂ ਆਪ ਤੂੰ ਸੱਜਨੀਏਂ ! ਪੰਛੀਆਂ ਨੂੰ ਪਿੰਜਰਿਆਂ ਪਾਕੇ ।

.... .... .... ....

ਦੱਸ ਤੂੰਹੀਂ ਸੁੰਦਰਾਂ; ਖੁੱਲ੍ਹ ਨੂੰ ਖੋਹਣਾ, ਕੀ ਇਹ ਪਿਆਰ ਹੈ ? ਮਰਜ਼ੀ ਕਿਸੀ ਦੀ ਨੂੰ ਤਲੇ ਜਿਹੀ ਦਬਾਕੇ, ਕਰਨਾ ਆਪਣੀ, ਇਹ ਕੇਹੀ ਪੂਜਾ ਸੁਹਣੀਏ ?
ਤੂੰ ਆਪ ਦਸ ਖਾਂ, ਕਿਹਾ ਕਰੂਪ ਜਿਹਾ, ਤੰਗ ਜਿਹਾ, ਨੀਵਾਂ ਜਿਹਾ ਢੱਠਾ ਢੱਠਾ ਜਿਹਾ ਨਿਵਾਣ ਹੈ ?

ਸੁੰਦਰਾਂ ਆਖਦੀ, ਮੈਂ ਚਾਹੁੰਦੀ ਤੂੰ ਹੋ ਨ ਕਦੀ ਉਹਲੇ ਮੇਰੀ ਅੱਖ ਥੀਂ, ਮੈਂ ਚਾਹੁੰਦੀ ਰੱਖਣਾ ਆਪ ਨੂੰ ਸਦਾ ਆਪਣੇ ਸਾਹਮਣੇ, ਪਰ ਠੀਕ ਆਪ ਆਖਦੇ ਪਿਆਰ ਇਹ ਨਹੀਂ ਜੇ, ਮੈਂ ਹੋੜਾਂ ਮਰਜ਼ੀ ਆਪ ਦੀ, ਆਪਦੀ ਮਰਜ਼ੀ ਵਿਚ ਰਹਿਣਾ ਮੇਰਾ ਓਹ ਪਿਆਰ ਹੈ ਜਿਹੜਾ ਮੈਂ ਲੋੜਦੀ।

ਤੇ ਜੇ ਪਿਆਰ ਮੇਰਾ ਸੱਚਾ, ਮੈਂ ਹੋਵਸਾਂ, ਥੀਵਸਾਂ, ਚੱਲਸਾਂ, ਰਹਿਸਾਂ ਆਪਦੀ ਮਰਜ਼ੀ ਵਿਚ।

ਖੁਸ਼ ਖੁਸ਼ਾਂਨ ਰਹਿਸੀ ਹਮੇਸ਼ ਬਾਗ ਆਪਦਾ ਖਿੜਿਆ, ਮੈਂ ਕਰਸਾਂ, ਕਮਾਵਸਾਂ, ਕਿੰਵ ਆਪ ਆਖਸੋ, ਪਰ ਸਦਕੇ, ਹੋਵੋ ਨਾਂਹ ਮੇਰੀ ਅੱਖਾਂ ਥੀਂ ਓਲ੍ਹੇ, ਨਹੀਂ ਤਾਂ ਮੈਂ ਮਰਸਾਂ!

.... .... .... ....

ਠੀਕ ਹੈ ਸੁੰਦਰਾਂ, ਪਰ ਘਰ ਮੈਨੂੰ ਕਬਰ ਦਿੱਸਦੀ, ਮੇਰਾ ਜੀ ਜੰਗਲਾਂ ਵਿੱਚ ਲਗਦਾ, ਖੁੱਲ੍ਹ ਮੈਨੂੰ ਭਾਂਦੀ, ਖੁੱਲ੍ਹਾ ਛੋੜ ਮੈਨੂੰ ਆਪਣੀ ਹੱਥੀਂ ਆਪ ਤੂੰ ਸੁੰਦਰਾਂ!

.... .... .... ....

ਲੰਮੀ ਨਦਰ ਕਰ ਦੇਖ ਸੁੰਦਰੇ! ਮਹਲੀਂ ਰੱਖ ਆਖਰ ਤੂੰ ਮੈਨੂੰ ਗ਼ੁਲਾਮ ਕਰਸੇਂ, ਅੱਜ ਨਹੀਂ ਤਾਂ ਕਲ ਜ਼ਰੂਰ ਸੁੰਦਰਾਂ!

ਖੋਹ ਨਾਂਹ ਖੁੱਲ੍ਹ ਮੇਰੀ, ਪਿਆਰ ਤੇਰਾ ਸੱਚਾ, ਮੈਂ ਮੰਨਦਾ, ਪਰ ਜੀ ਘਬਰਾਉਂਦਾ, ਆਕਾਸ਼ ਦੀ ਬਾਹਾਂ ਨੂੰ ਛਡਕੇ ਤੇਰੀ ਬਾਹੀਂ ਪੈਣਾ, ਕੁਛ ਮੈਨੂੰ ਕੈਦ ਜਿਹੀ ਦਿੱਸਦੀ, ਭੁੱਲ ਹੋਸੀ ਮੇਰੀ, ਪਰ ਸੁਭਾ ਮੇਰਾ ਸਾਥ ਖੁੱਲ੍ਹੇ ਮਦਾਨਾਂ ਦੇ, ਆਕਾਸ਼ਾਂ ਦੇ, ਸਮੁੰਦਰਾਂ ਦੇ, ਅਨੰਤ ਜਿਹਾ ਹੋਣ ਨੂੰ ਜੀ ਮੇਰਾ ਕਰਦਾ।

.... .... .... ....

ਹਾਰੀ ਸੋਹਣੇ ਜੋਗੀਆ! ਮੈਂ ਹਾਰੀ, ਤੇਰੀ ਸੁੰਦਰਾਂ.

ਜੋਗੀ ਜਿਹੜੇ ਇਕ ਵੇਰੀ ਹੋਏ, ਉਨ੍ਹਾਂ ਨੂੰ ਪਿਆਰ ਅਨੰਤ ਦਿੱਸਦਾ ਔਖਾ, ਇਹ ਠੀਕ ਹੈ, ਜੋਗ ਦਿਲ ਨੂੰ ਅਨੰਤ ਕਰ ਮਾਰਦਾ, ਸਾਈਂ ਪਿਆਰ ਬਚਾਂਦਾ, ਨੀਵਿਆਂ ਦਾ ਪਿਆਰ ਠੀਕ ਮਾੜਾ, ਪਰ ਜੋਗ ਨਾਲ ਮਰ ਗਇਆਂ ਨੂੰ ਪਿਆਰ ਉੱਚਿਆਂ ਦਾ ਆਣ ਬਚਾਉਂਦਾ !

ਠੀਕ, ਮੇਰੇ ਸਿਰ ਦੇ ਸਾਹਿਬਾ ! ਮੇਰੇ ਰੂਹ ਦੇ ਮਾਲਕਾ !! ਸੁਹਣੱਪ ਕਦ ਕਿਸੀ ਦੇ ਖਾਰੇ ਪੈਂਦੀ, ਉਹ ਜੇਹੜੀ ਗਗਨਾਂ ਵਿੱਚ ਵੀ ਘੁਟਦੀ, ਖੁੱਲ੍ਹ ਪੂਰੀ ਨਾ ਹੋਣ ਕਰਕੇ।

ਠੀਕ! ਸੁਗੰਧੀ ਫੁੱਲਾਂ ਨੂੰ ਕੌਣ ਬੰਦ ਰੱਖੇ ਤੇ ਉਹ ਕੇਹੜੀਆਂ ਰੱਸੀਆਂ!

ਆਪ ਸੁਹਣੱਪ ਪੂਰੀ, ਸਹਜ ਪੂਰੀ ਰੱਬੀ, ਆਪ ਪਿਆਰ ਰੂਪ, ਮੈਂ ਕੌਣ ਨਿਕਾਰੀ ਨਾਚੀਜ਼, ਜੇਹੜੀ ਤੇਰੀ ਮਰਜ਼ੀ ਥੀਂ ਵੱਖ ਹੋ ਹੀਆ ਕਰਾਂ ਤੈਨੂੰ ਮਹਲਾਂ ਵਿੱਚ ਪਾਣ ਦਾ,

ਤੁਸੀਂ ਮੇਰੇ ਸੱਚੇ ਸਾਹਿਬ, ਜਾਓ ਜਿੱਥੇ ਮਰਜ਼ੀ, ਮੈਂ ਆਖਾਂ ਸਦਾ ਤੇਰੀਆਂ।

.... .... .... ....

ਪਰ ਜਾਣ ਲੱਗੇ ਹੋ ਹੁਣ ਇਹ ਵੀ ਯਾਦ ਰੱਖਣਾਂ, ਤੁਸੀਂ ਖੁੱਲ੍ਹ ਚਾਂਹਦੇ, ਮੈਂ ਖੁੱਲ੍ਹ ਪਿਆਰਦੀ, ਮਹਲ ਤੁਸਾਂ ਨੂੰ ਕਬਰਾਂ ਦਿੱਸਣ, ਮੈਨੂੰ ਤਾਂ ਇਹ ਆਪਣਾ ਸ਼ਰੀਰ ਆਪ ਬਿਨਾਂ ਹਨੇਰੀ ਇਕ ਕਬਰ ਦਿੱਸਦੀ।

ਵਿਛੜ ਆਪ ਥੀਂ ਜਿੰਦ ਜੇਹੜੀ ਪਿਆਰ ਕੁੱਠੀ ਤੜਫਦੀ, ਕਦੀ ਨਾਂਹ, ਕਦੀ ਨਾਂਹ, ਕਦੀ ਨਾਂਹ, ਇਸ ਜਿਸਮ ਵਿੱਚ ਕੈਦ ਰਹਸੀ !

ਜਾਓ ! ਤੁਸੀਂ ਆਜ਼ਾਦ, ਜਿੱਥੇ ਤੁਸਾਂ ਦੀ ਮਰਜ਼ੀ, ਜਾਓ ! ਜਿੱਥੇ ਤੁਸੀਂ ਸੁਖੀ, ਪਰ ਮੇਰਾ ਜੀ ਨਾਲ ਨਾਲ ਆਵਸੀ, ਘੁੰਮਸੀ

ਆਪਦੇ ਚਾਰ ਚੁਫੇਰਿਆਂ, ਵਾਂਗ ਕੂਕਦੀ ਕੋਇਲ ਪਿਆਰ
ਦੀ ਜੀ !

.... .... .... ....

---

[ ਪੂਰਨ ਦਾ ਮੁੜਨਾ ਗੋਰਖ ਨਾਥ ਪਾਸ ]

ਮੁੜ ਆਯਾ ਪੂਰਨ ਗੋਰਖ ਨਾਥ ਪਾਸ,
ਜਿਨੂੰ ਦੇਖ ਗੋਰਖ ਕੋਪਵਾਨ ਹੋਯਾ ਤੇ ਕੜਾ ਕੜਾ, ਕੁਛ ਕਾੜ ਕਾੜ
ਬੋਲਿਆ !
ਤੇਰੇ ਟੁਰ ਆਯਾਂ ਪੂਰਨ ਨਾਥਾ, ਮੁੰਦਰਾਂ ਦੇ ਸਵਾਸ ਨਿਕਲੇ, ਔਹ
ਵੇਖ ਤੇਰੇ ਨਾਲ ਨਾਲ ਆਉਂਦੀ, ਵਾਂਗ ਚਿੱਟੀ ਘੁੱਗੀ,
ਮੂੰਹ ਵਿਚ ਤੇਰਾ ਨਾਮ ਫੜਿਆ।
ਮੁੰਦਰਾਂ ਮੈਂ ਸੀ ਦਿੱਤੀ ਤੈਨੂੰ, ਤੈਨੂੰ ਦਿੱਤਾ ਸੀ ਮੁੰਦਰਾਂ ਨੂੰ, ਤੁਸੀਂ ਦੋ
ਮਿਲਕੇ ਇਕ ਪੂਰਾ ਰੂਪ ਹੁੰਦੇ।

.... .... .... ....

ਅੱਛਾ ! ਜੋ ਹੋਣਾਂ ਸੀ ਸੋ ਹੋਯਾ ਗਿਲੇ ਦਾ ਕੋਈ ਥਾਂ ਨਹੀਂ,
ਹੁਣ ਜਾਓ ਦੇਖੋ ਮਾਂ ਆਪਣੀ ਨੂੰ, ਉਹਦਾ ਸਰੀਰ ਸੁੱਕਿਆ, ਨੈਣ
ਸੁੱਕੇ, ਦਿਲ ਸੁੱਕਿਆ, ਮਨ ਸੁੱਕਾ ਸੀ ਯਾਦ ਕਰ ਤੈਨੂੰ,
ਹੁਣ ਉਹਦਾ ਰੂਹ ਹੈ ਸੁੱਕਣ ਲੱਗਾ।
ਜਾਹ ਬੱਚਾ ! ਮਿਲ ਮਾਂ ਨੂੰ ਤੇ ਕਰ ਰੂਹ ਉਹਦਾ ਤੂੰ ਸੱਜਰਾ,
ਰੱਖੀਂ ਯਾਦ ਤੂੰ ਵੀ ਨਾਮ ਉਸ ਤ੍ਰੀਬਰ ਪਿਆਰ ਦਾ:-

'ਮੁੰਦਰਾਂ'

ਮੈਂ ਦਿੱਤੀ ਅਦ੍ਰਿਸ਼, ਅਰੂਪ 'ਮੁੰਦਰਾਂ' ਹੁਣ ਕਰਾਮਾਤ ਤੈਨੂੰ,

ਜੋ ਆਖਸੇਂ, ਪੂਰਾ ਹੋਸੀ, ਸੁੱਕੇ ਹਰੇ ਹੋਸਨ, ਵਾਕ ਤੇਰਾ ਸਦਾ ਸਿੱਧ,
ਤੇਰੀ ਅੱਖ ਦੀਆਂ ਸੈਨਤਾਂ ਸਭ ਮੰਨਸਨ ਬੱਦਲ ਕਾਲੇ ਤੇ ਦਰਯਾ, ਪਰਬਤ;
ਜਿਧਰ ਜਾਵਸੇਂ ਖ਼ਲਕ, ਮੁਲਕ ਸਾਰੇ ਹਰੇ ਹੋਸਨ, ਦੁੱਧ ਦਹੀਂ ਪੁੱਤ੍ਰ ਤੇ ਬਰਕਤਾਂ ਪੁਛਾਵੇਂ ਤੇਰੇ ਨਾਲ ਨਾਲ ਟੁਰਸਨ,
ਜਾਹ ਕੀਤਾ ਬਖਸ਼ਸ਼ਾਂ ਬਖਸ਼ਕੇ ਵੱਡੇ ਨਾਥ ਨੇ ਪੂਰਨ ਜੋਗੀ, ਰਿੱਧੀ ਸਿੱਧੀ ਕਰਾਮਾਤ ਵਾਲਾ।

.... .... .... ....

ਜੋਗੀਆਂ ਦੇ ਝੁੰਡ ਨਾਲ ਨ ਫਿਰੀਂ ਪੂਰਨ ਨਾਥ ਜੀ!
ਜੋਗੀ ਹੋਰ ਹੁੰਦੇ, ਆਪ ਦਾ ਰੂਹ ਕੁਛ ਹੋਰ ਹੋਵੇ,
ਪਿਆਰ-ਅੰਸ ਇਕ ਹੋਰ ਚਮਕਦੀ, ਜੇਹੜੀ ਜੋਗੀਆਂ ਨੂੰ ਨਾ ਪਸੰਦ ਵਾਰੀ,
ਯਾਦ ਰੱਖੀਂ, ਇਹ ਚਮਕ ਪਿਆਰ ਦੀ, ਦਿਲ ਵਿਚ ਦੇਖ ਦੇਖ ਤੂੰ ਸਦਾ ਸਾਂਭ ਰੱਖੀਂ. ਇਹ ਲਾਲ ਹੈ ਤੇਰੇ ਦਿਲ ਵਿਚ ਧੁਰੋਂ ਆਯਾ।
ਕਦੀਂ ਦਿਲ ਤੇ ਝੋਲੜੀ ਤੇਰੀ ਨਾ ਰਹੇ ਖਾਲੀ,
ਇਹ ਰੱਖ ਰੱਬ ਨੇ ਦਿੱਤੀ ਹੈ ਤੈਨੂੰ!

.... .... .... ....

---

## [ਪੂਰਨ ਜੋਗੀ]

ਮੁੜ ਟੁਰ ਪਿਆ, ਬੱਧਾ ਹੁਕਮ ਆਪਣੇ ਨਾਥ ਦਾ, ਪੂਰਨ ਜੋਗ ਦਾ (ਪੂਰਾ ਭਾਂਡਾ)
ਤੇ ਅਣਡਿੱਠੇ ਨਾਲ ਟੁਰੇ ਕੇਈ ਹੋਰ ਰਾਖੇ, ਕੇਈ ਦੇਵੀ ਦੇਵਤਿਆਂ ਦਾ ਓਸ ਤੇ ਸਾਯਾ।

ਪੂਰਨ ਇਕ ਟੁਰੇ ਤਾਂ ਦਿੱਸੇ ਜਿਵੇਂ ਟੁਰਦੇ ਲੱਖਾਂ ਜੋਗੀ, ਜਿੱਥੇ ਜਾ ਬਹੇ, ਉਹ ਜਾ ਲਸੇ।

ਇਕ ਪ੍ਰਭਾਵ ਪੂਰਨ ਦਾ ਆਪਣਾ ਸੀ, ਕੁਛ ਯੋਗ ਦਾ ਸੀ, ਕੁਛ ਵੈਰਾਗਜ ਦਾ ਸੀ, ਕੁਛ ਗੁੱਝੇ, ਅਣਪਛਾਤੇ ਕਿਸੀ ਪਿਆਰ ਦਾ ਸੀ।

ਪੂਰਨ ਜੋਗ ਪੰਥ ਨੂੰ ਕੋਈ ਗਹਿਣੇ ਪਾਉਂਦਾ ਸੀ ਤੇ ਆਪ ਇਕ ਓਪਰਾ, ਅਣੋਖਾ, ਪਿਆਰ ਵਾਲਾ, ਨਰਮ ਬਾਲ ਜਿਹਾ, ਸੀ ਜੋਗੀ ਪੂਰਾ, ਬਖਸ਼ਿਆ ਹੋਯਾ, ਬਖਸ਼ਸ਼ਾਂ ਕਰਨ ਵਾਲਾ!

.... .... .... ....

ਬੱਦਲ ਆਏ, ਝੁਕੇ, ਵੱਸਣ ਲੱਗੇ, ਫੱਟ ਜਾਣ ਕਾਲੇ, ਜੇ ਪੂਰਨ ਹੱਸ ਆਖੇ, ਖੁੱਲ੍ਹ ਜਾਓ ਸਜਨੋਂ! ਧੁੱਪ ਦੀ ਲੋੜ ਸਾਨੂੰ

ਤੇ ਤੱਪਦੀ ਦੁਪਹਿਰ ਜੇ ਰਾਹ ਪਵੇ ਜੋਗੀ, ਤਦ ਬੱਦਲ ਕਾਲੇ ਤੇ ਚਿੱਟੇ ਫਿਰਨ ਨੱਸਦੇ ਹੋ ਕਮਲੇ ਫੜ ਫੜ ਛਤ੍ਰੀਆਂ ਛਾਵਾਂ ਦੀਆਂ, ਪੂਰਨ ਜੋਗੀ ਦੇ ਪੰਧ ਨੂੰ ਠਾਰਦੇ।

ਭੈਣ ਜੋਗੀ ਦੀ ਸੀ ਪ੍ਰਕਿਰਤੀ ਹੋਈ, ਰੱਖੜੀ ਬੰਨ੍ਹੀਂ ਸੀ ਪੂਰਨ ਦੇ ਹੱਥ ਉਸ ਆਪ ਆ ਤੇ ਭੇਤ ਅਗੰਮ ਵਾਲੇ ਦੋਹਾਂ ਦੇ ਸੀਨਿਆਂ ਦੇ ਖੁੱਲ੍ਹੇ ਭੈਣ ਭਰਾ ਵਿੱਚ ਸਨ।

---

[ ਪੂਰਨ ਜੋਗੀ ਦਾ ਮੁੜ ਸਿਆਲਕੋਟ ਆਣਾ ]

ਪੂਰਨ ਮੁੜ ਆਯਾ ਸਿਆਲਕੋਟ ਅੰਦਰ, ਵਾਂਗ ਬਸੰਤ ਆਯਾ

ਉਹ ਇਕ ਉਡਾਰੂ ਜਿਹਾ ਖੇੜ੍ਹਾ ਜਿਹੜਾ ਸਭ ਨੂੰ ਲੱਗਦਾ ਰਹਿ ਰਹਿ ਕੇ ਛੁਹ ਨਾਲ,

ਸੁੱਕੇ ਹਰੇ ਹੋਏ, ਮੁੜ ਪੁਰਾਣੇ ਬਾਗ਼ ਨਿਕਲ ਆਏ ਸੁਣ ਪੱਤਿਆਂ,

ਸ਼ਗੂਫਿਆਂ, ਫੁੱਲਾਂ, ਫਲਾਂ, ਜਿਵੇਂ ਡੁੱਬੇ ਜਜ਼ੀਰੇ ਝਟਾ ਪਟੀ ਸਮੁੰਦਰ ਥੀਂ ਨਿਕਲ ਆਣ;
ਨਹਿਰਾਂ ਫਿਰ ਵੱਗੀਆਂ, ਬੂਟਾ ਬੂਟਾ ਕੰਬਿਆ ਪਿਆਰ ਛੁਹ ਪਾ ਕੇ, ਬਾਗ ਪੂਰਨ ਦਾ ਮੁੜ ਗਾਉਂਦਾ ਗਲਾ ਆਪਨਾ ਸੰਵਾਰ ਸੰਵਾਰ ਕੇ !
ਲੋਕੀਂ ਕਹਿਣ ਲੱਗੇ, ਇਕ ਜੋਗੀ ਕਮਾਲ ਦਾ ਕੋਈ ਆਯਾ ਹੈ, ਜੋਗੀਆਂ ਫਿਰਦਿਆਂ ਜਿਹਾ ਉਹ ਨਹੀਂ ਜੋਗੀ, ਉਹ ਨਵਾਂ, ਕੋਈ ਵੱਖਰਾ, ਅਦਭੁਤ, ਆਦਮੀ ਹੈ।
ਦੇਖੋ ਜ਼ਾਹਰ ਕਰਾਮਤ ਓਸਦੀ ਬਾਗ ਓਸਦੀ, ਚਰਨ-ਛੁਹ ਪਾਕੇ ਸਾਰਾ ਹਰਾ ਹੋ ਆਯਾ ਹੈ।
ਫਲਾਂ ਨਾਲ ਡਾਲੀ ਡਾਲੀ ਆਣ ਲਿਫੀ।
ਸੁਣ ਸੁਣ ਭੱਜੇ ਸਾਰੇ ਜੋਗੀ ਦੇ ਦਰਸ਼ਨਾਂ ਨੂੰ, ਲੋਕਾਈ ਟੁੱਟੀ ਓਥੇ ਜਿਵੇਂ ਮਖੋਰੀਆਂ ਆਣ ਸੁਗੰਧੀਆਂ ਤੇ।
ਠੀਕ ! ਇਹ ਜ਼ਰੂਰ ਹੈ, ਸਦਾ ਮਖੋਰੀ-ਖਲਕ ਪਛਾਣੇ ਸਾਧਾਂ ਸੱਚਿਆਂ ਨੂੰ।
ਲੋਕਾਂ ਦਾ ਦਿਲ ਦੱਸਦਾ ਅੰਦਰਲੀ ਲੋ ਫਕੀਰਾਂ ਦੀ, ਭਾਵੇਂ ਉਹ ਅੱਖਾਂ ਨਾਲ ਤੱਕਣ ਨ ਤੱਕਣ, ਭਾਵੇਂ ਉਨ੍ਹਾਂ ਦੀ ਅਕਲ ਜਾਣੇਂ ਤੇ ਚਾਹੇ ਨ ਜਾਣੇਂ, ਜਿਵੇਂ ਪੰਖੇਰੂ ਪਛਾਣਦੇ ਸਭ ਥੀਂ ਪਹਿਲਾਂ ਪਹੁ-ਫੁਟਾਲੇ ਨੂੰ।

.... .... .... ....

ਝੁਰਮੁਟ ਆਣ ਪਾਯਾ ਜੋਗੀ ਪਾਸ ਨਰਾਂ ਤੇ ਨਾਰੀਆਂ ਨੇ,
ਥੱਕੇ ਦੁਨੀਆਂ ਤੇ ਘਰ ਦੇ ਦੁੱਖਾਂ ਥੀਂ ਲੋਕੀਂ ਹਰ ਤਰ੍ਹਾਂ ਦੀ ਠੰਢ ਲੈਣ ਆਉਂਦੇ, ਆਪਣੀਆਂ ਲੋੜਾਂ ਪੂਰੀਆਂ ਕਰਾਣ ਆਂਦੇ, ਝੋੜਾਂ ਸਾਰੀਆਂ ਦਾ ਚਾਹੇ ਭੋਗ ਪਾਣ ਆਂਦੇ।
ਜੋਗੀ ਵੀ ਦਿੰਦਾ ਸੀ ਹੁੱਬ ਨਾਲ, ਵਾਂਗ ਇਕ ਡੂੰਘੇ, ਤ੍ਰਿੱਖੇ ਦਰਯਾ

ਵਗਦੇ ਦੇ, ਕਦਮ ਕਦਮ ਤੇ ਲੋਕਾਂ ਨੂੰ ਕਰਾਮਾਤ ਦਿੱਸੇ, ਉਨ੍ਹਾਂ ਸਾਰਿਆਂ ਨੂੰ ਉਹ ਆਪਣੇ ਥੀਂ ਕਿਸੀ ਉੱਚੀ ਅਣਡਿੱਠੀ ਸ੍ਰੇਣੀ ਦਾ ਲੋਕ ਦਿੱਸੇ।

ਬਾਗ ਪੂਰਨ ਦਾ ਭਰਿਆ, ਕੰਢੇ ਕੰਢੇ ਖੁਸ਼ਬੋ ਜੋਗੀ ਦੀ ਉਡਦੀ ਮਾਰ ਛਾਲਾਂ, ਕੰਧਾਂ ਟੱਪਦੀ, ਜਾਂਦੀ ਉਡਦੀ ਮਿਲਖਾਂ ਮੁਲਖਾਂ ਤੇ।

.... .... .... ....

---

[ ਲੂਣਾਂ ਤੇ ਰਾਜੇ ਸਾਲਵਾਹਨ ਦਾ ਆਣਾਂ ]

ਲੂਣਾਂ ਆਖਦੀ ਸੁਣ ਖਬਰਾਂ, ਰਾਜੇ ਸਾਲਵਾਹਨ ਨੂੰ, ਚੱਲੋ ਅਸੀਂ ਵੀ ਪੁੱਤ ਲਈ ਅਰਜ਼ ਕਰੀਏ, ਮਤੇ ਰੇਖ ਵਿੱਚ ਮੇਖ ਕੋਈ ਵੱਜਦੀ ਹੋਵੇ!

.... .... .... ....

ਵਾਂਗ ਮੰਗਤਿਆਂ ਹੋ ਨਿਮਾਣੇ ਦੋਵੇਂ, ਰਾਜਾ ਤੇ ਰਾਣੀ ਨੰਗੇ ਪੈਰ ਆਂਦੇ।

.... .... .... ....

ਦੂਰੋਂ ਆਉਂਦਾ ਦੇਖ ਰਾਜਾ ਤੇ ਰਾਣੀ, ਪੂਰਨ ਉਠਿਆ ਆਪ ਮੁਹਾਰਾ ਛੱਡ ਆਸਨ, ਆਦਰ ਦਾ ਭਾ ਆਯਾ, ਕੁਛ ਪਿਤਾ ਹੋਣ ਦਾ, ਕੁਛ ਉਨ੍ਹਾਂ ਦੇ ਮੁਲਕ ਦੇ ਰਾਜਾ ਹੋਣ ਦਾ, ਮਿਲੇ ਜੁਲੇ ਆਦੁਰ ਤੇ ਭ੍ਰਾਵ ਮਨ—ਜਿਨ੍ਹਾਂ ਨੂੰ ਪੂਰਨ ਨੇ ਗਿਣਿਆਂ ਨਹੀਂ ਸੀ, ਨਾ ਤੋਲਿਆ, ਸਹਜ ਸੁਭਾ ਵਧਿਆ, ਅੱਗੇ ਲੈਣ ਨੂੰ!

.... .... .... ....

ਰਾਜਾ ਸਾਲਵਾਹਨ ਆਂਦਾ, ਕੋਈ ਸ਼ਾਨ ਤੇ ਸੁਹਣੱਪ ਉਹਦੇ ਆਵਣੇ ਦੀ ਦਿੱਸ ਰਹੀ, ਵਡੀ ਚੀਜ਼ ਦਾ ਡਿੱਗਣਾ ਵੀ ਵੱਡਾ ਤੇ ਸੁਹਣੱਪ ਭਰਿਆ, ਸੂਰਬੀਰ ਵੱਡਾ ਰਾਜਾ ਸਾਲਵਾਹਨ, ਢੂਲ ਰਿਹਾ ਵੀ ਢਲਦਾ ਸੀ ਵਾਂਗ ਸੂਰਜ, ਓਹਦਾ ਢਹਿਣਾ ਵੀ ਸੀ ਆਕਾਸ਼ ਉੱਚਾ।

ਤੇਜ ਨਾਲ ਚਮਕੇ ਮੱਥਾ, ਬੜਾ ਪ੍ਰਾਕ੍ਰਮ ਵਾਲਾ, ਓਥੇ ਮਾਰ ਨ
ਝੱਲਦਾ ਹਾਲੇ ਵੀ ਕੋਈ, ਰੱਬੀ, ਦੈਵੀ ਨਿਸ਼ਾਨੀਆਂ।
ਰਾਜਾ ਸਦਾ ਰੱਬ ਦੀ ਮੂਰਤ ਇਹ ਗਲ ਅਸਲਾਂ ਠੀਕ, ਸੱਚ ਹੈ।
ਕੁਛ ਆਵੇਸ਼ ਰੱਬੀ ਰਾਜੇ ਵਿਚ ਸਦਾ ਵੱਸਦਾ ਹੈ, ਰਾਜਾ ਓਹ ਜੋ
ਰੱਯਤ ਦਾ ਦਿਲ ਜਿੱਤਦਾ ਤੇ ਰੱਯਤ ਜਿਸ ਪਰ ਮਰਦੀ ਹੈ,
ਜਿਨੂੰ ਖਲਕ ਮੰਨਦੀ, ਪੂਜਦੀ, ਸਤਿਕਾਰਦੀ ਹੈ, ਜਿਸ ਵਿੱਚ
ਬੱਝੀ ਰੌ ਵਗਦੀ ਹੈ।
ਐਸੇ ਰਾਜੇ ਵਿਚ ਜ਼ਰੂਰ ਫਕੀਰੀ ਕੋਈ ਅੰਸ਼ ਹੁੰਦੀ, ਉਹ ਹੁੰਦਾ ਜ਼ਰੂਰ
ਇਕ ਤਰ੍ਹਾਂ ਫਕੀਰ, ਕੁਛ ਔਲੀਆ ਭੀ।

.... .... .... ....

ਪੂਰਨ ਆਖਦਾ, ਆਓ ਰਾਜਾ! ਅਸੀਂ ਆ ਵੜੇ ਆਪਦੇ ਦੇਸ਼ ਜੀ,
ਦੱਸੋ ਕੇਹੜੀ ਲੋੜ ਨੂੰ ਆਏ ਆਪ ਦੋਨੋਂ, ਅਸੀਂ ਤੁਸਾਂ ਦਾ ਆਵਣਾ
ਮੰਨਦੇ ਹਾਂ!!

.... .... .... ....

---

[ ਸਾਲਵਾਹਨ ਰਾਜੇ ਦਾ ਪੂਰਨ ਜੋਗੀ ਨੂੰ ਸਤਿਕਾਰ ਦੇਣਾ ]

ਸਾਲਵਾਹਨ ਕਹੇ, ਤੁਸੀਂ ਨਾਥ ਭਾਰੇ, ਤੁਸਾਂ ਉੱਠ ਅਸਾਂ ਤੇ ਭਾਰ
ਚਾੜ੍ਹੇ, ਅਸੀਂ ਗਰੀਬ ਮੰਗਤੇ ਆਪਦੇ ਦਰਾਂ ਦੇ ਹਾਂ।
ਤੁਸੀਂ ਰੱਬ ਵਾਲੇ ਸਾਈਂ ਸੱਚੇ, ਅਸੀਂ ਕੂੜ ਕਪਟ ਸਭ ਕਮਾਉਂਦੇ ਹਾਂ!
ਕੋਈ ਹੁਕਮ ਕਰੋ, ਇਹ ਦੇਸ਼ ਤੁਸਾਡਾ, ਇਹ ਤਖਤ, ਤਾਜ ਸਭ
ਆਪਦਾ, ਜਾਣੋਂ ਇਕ ਗੁਮਾਸ਼ਤਾ ਮੈਂ ਆਪਦਾ ਬੈਠਾ,
ਕੋਈ ਕਰੋ ਹੁਕਮ, ਅਸੀਂ ਦੋਵੇਂ ਖੜੇ ਆਣ ਹਾਜ਼ਰ ਆਪਦੇ
ਦਰ ਤੇ ਹਾਂ।

.... .... ....

[ ਪੂਰਨ ਦਾ ਜਵਾਬ ਰਾਜੇ ਸਾਲਵਾਹਨ ਨੂੰ ]

ਜੋਗੀ ਆਖਦਾ, ਰਾਜਿਆ !
ਨਾਥ ਆਪਣੇ ਦੇ ਅਸੀਂ ਬਾਲੜੇ ਹਾਂ !
ਚਾਹ ਮੁੱਕੀ ਮਨ ਟਿਕ ਗਿਆ,
ਅਸੀਂ ਗਗਨ ਹੇਠ ਰਹਿਣ ਵਾਲੜੇ ਹਾਂ !
ਬੇਲ ਬੂਟੇ ਸਾਡੇ ਹਨ ਭੈਣ ਭਾਈ !
ਅਸੀਂ ਜੰਗਲਾਂ ਦੇ ਰਹਿਣ ਵਾਲੜੇ ਹਾਂ !
ਬਾਹਾਂ ਆਪਣੀ ਤੇ ਅਸੀਂ ਸਿਰ ਰਖਦੇ,
ਨੰਗੇ ਪੱਥਰਾਂ ਤੇ ਸੈਣ ਵਾਲੜੇ ਹਾਂ !
ਘੁੱਟ ਦੋ ਪਾਣੀ ਨਦੀ ਨਹਿਰ ਦੇਵੇ,
ਅਸੀਂ ਕੰਦ ਮੂਲ ਖਾਣ ਵਾਲੜੇ ਹਾਂ !

.... .... .... ....

[ ਸਾਲਵਾਹਨ ਲੂਣਾਂ ਵੱਲੋਂ ਅਰਜ਼ ਕਰ ਪੁੱਤ ਮੰਗਦਾ ]

ਆਖਰ ਹੱਥ ਵੱਲ ਕਰ ਲੂਣਾਂ, ਰਾਜਾ ਸਾਲਵਾਹਨ ਆਪਣੀ ਅਰਜ਼ ਕਰਦਾ, ਦੇਵੋ ਇਕ ਦੀਵਾ, ਜਿਹੜਾ ਕਰੇ ਰੌਸ਼ਨ, ਵਿਹੜਾ ਆਪਦੇ ਗ਼ੁਲਾਮ ਦਾ ਜੀ।
ਲੂਣਾਂ ਰਾਣੀ ਮੇਰੀ ਦਿਨ ਰਾਤ ਹਉਕੇ ਲੈਂਦੀ, ਆਖਦੀ, ਲੋਚਦੀ ਤਰਸਦੀ, ਮਾਂ ਹੋਵਾਂ, ਬੱਚਾ ਖਿਡਾਵਾਂ ਗੋਦ ਆਪਣੀ ਜੀ !
ਕਰੋ ਮੇਹਰ, ਤੇ ਕਰੋ ਬਖਸ਼ਸ਼ ਆਪਣੇ ਭਰੇ ਭੰਡਾਰ ਥੀਂ ਜੀ !

... ... ... ... ...

[ ਪੂਰਨ ਜੋਗੀ ਦਾ ਜਵਾਬ ਰਾਜੇ ਨੂੰ ]

ਰਾਜਾ ! ਜੋ ਆਖੇਂ ਕਰਾਮਾਤ ਕਰੀਏ, ਬੇਬਸ ਅਸੀਂ, ਮਰਜ਼ੀ ਕਿਸੀ

ਹੋਰ ਦੀ ਅਸੀਂ ਪਾਲਦੇ ਹਾਂ;
ਭਾਰ ਲੋਕਾਂ ਦੇ, ਅਰਜ਼ ਸਾਡੀ, ਹੁਕਮ ਨਾਥ ਦਾ ਹਰ ਥਾਂ ਵਰਤਦੇ ਹਾਂ,
ਜਿਹੜਾ ਆਸ ਧਾਰ ਆਵੇ, ਉਹਦਾ ਨਿਹਚਾ ਤਾਰੇ;
ਰਾਜਾ ! ਹੋਂਵਦਾ ਸਦਾ ਉਹ ਹੈ ਜੋ ਨਾਥ ਮਰਜ਼ੀ।

... ... ... ...

ਤੁਸਾਂ ਦੋਹਾਂ ਨੂੰ ਦੇਖ ਇਕ ਧਿਆਨ ਵਜਦਾ,
ਬੱਚਾ ਇਕ ਹੋਯਾ, ਤੁਸਾਂ ਖੁਦ ਦੋਹਾਂ ਕੋਹਿਆ ਸੀ।
ਦੱਸੋ ਖਾਂ ਹੋਈ ਸੀ ਕੁਛ ਇਹੋ ਜਿਹੀ ਘਟਨਾਂ ?
ਸੱਚ ਦੱਸੀਂ ਰਾਜਾ, ਦਰ ਦਰਵੇਸ਼ ਤੇ ਲੁਕਾ ਨਹੀਂ ਫੱਬਦਾ ਹੈ,
ਫਕੀਰਾਂ ਅੱਗੇ ਮੰਤ੍ਰ ਸੱਚ ਦਾ ਬੱਸ ਚੱਲਦਾ ਹੈ !

... ... ... ... ...

[ ਲੂਣਾਂ ਦਾ ਪਸਚਾਤਾਪ ਦੇ ਰੁਦਨ ] ਰੋਣਾ।

ਲੂਣਾਂ ਦਾ ਕੂੜ ਟੁੱਟਾ, ਹੱਥ ਜੋੜ ਟੁੱਟੀ, ਧਰਤੀ ਵਾਂਗ ਫਟੀ,
ਬਰਸਾਂ ਦੀ ਬੱਝੀ ਉਹ ਟੁੱਟੀ, ਢਹਿ ਪਈ ਜੋਗੀ ਦੇ ਚਰਨਾਂ !
ਛਾਤੀ ਫਟੀ ਰਾਣੀ ਦੀ, ਕਾੜ ਕਾੜ ਹੋਈ, ਮਾਂ ਜਾਗੀ ਲੂਣਾਂ ਵਿਚ,
ਪੂਰਨ ਪਸਚਾਤਾਪ ਵਿਚ ਚੀਖੀ ਵਾਂਗ ਕਿਸੀ ਦੇਵੀ ਦੇ,
ਇਕ ਚੀਖ ਨਾਲ ਉਹ ਹੈਵਾਨ ਥੀਂ ਇਨਸਾਨ ਹੋਈ ਜੋਗੀ
ਦੇ ਗੁਪਤ ਪ੍ਰਭਾਵ ਨਾਲ !
ਲੂਣਾ ਆਪਾ ਲਾਹ ਲਾਹ ਸੁੱਟਦੀ, ਪਰਦੇ ਫਾੜਦੀ, ਪਾੜ ਪਾੜ
ਚੀਰਦੀ ਸੀ।
ਆਪਣਾ ਦਿਲ ਕਰ ਨੰਗਾ, ਰੂਹ ਕਰ ਨੰਗਾ ਦੱਸਦੀ ਹੈ,
ਸਦੀਆਂ ਦੀ ਮੈਲ ਰੂਹ ਤੇ ਚੜ੍ਹੀ ਇਕ ਪਲਕ ਵਿਚ ਉਤਰਦੀ ਹੈ
ਜੋਗੀ ਦੇ ਪ੍ਰਭਾਵ ਨਾਲ !

ਕਹਿੰਦੀ ਕੂਕਦੀ ਵਾਂਗ ਇਕ ਬਿਜਲੀ ਦੇ; ਸਾੜਦੀ ਆਪ-ਮੁਹਾਰੀ
ਅੰਦਰੋਂ ਉਠੀ ਬਿਜਲੀ ਨਾਲ, ਸਭ ਮਾੜੇ ਖਿਆਲਾਂ ਨੂੰ
ਇਕ ਪਲਕ ਵਿਚ ਗੰਗਾ ਨਹਾਂਵਦੀ ਹੈ, ਪਾ ਪ੍ਰਭਾਵ ਯੋਗੀ
ਪੂਰਨ ਦਾ।
ਕਹਿੰਦੀ, ਮੈਂ ਹਤਿਆਰੀ, ਰੜੇ ਮੈਦਾਨ ਮੈਂ ਮਾੜੀ,
ਗਲੀਆਂ ਦੇ ਕੱਖ ਚੰਗੇ, ਚੂਹੜੇ ਚੰਡਾਲ ਚੰਗੇ,
ਮੈਂ ਮਾੜੇ ਖਿਆਲਾਂ, ਖ਼ਾਹਸ਼ਾਂ ਦੀ ਮਾਰੀ ਹਾਂ!
ਬਖਸ਼ੋ ਜੋਗੀ-ਰਾਜ ਸੱਚੇ, ਮੈਂ ਹਤਿਆਰੀ ਹਾਂ!
ਬੱਚਾ ਪੂਰਨ ਮੇਰਾ, ਮੈਂ ਮਾਂ ਉਸਦੀ, ਕੁਹਾਯਾ ਮੈਂ ਓਨੂੰ,
ਮੈਂ ਪਾਪਣ ਹਤਿਆਰੀ ਹਾਂ।
ਪੂਰਨ ਪੁੱਤ ਮੇਰਾ, ਸਦਾ ਨਿਰਦੋਸ਼, ਬੇਲੌਸ, ਮਹਸੂਮ, ਦੁੱਧ ਵਰਗਾ
ਚਿੱਟਾ ਬਛੜਾ ਗਊ ਦਾ ਸੀ,
ਮੈਂ ਆਪ ਜਾਣ ਬੁੱਝਕੇ ਤੇ ਚੰਨ ਨੂੰ ਦਾਗ਼ ਲਾਯਾ;
ਉਹ ਪੁੱਤ ਮੇਰਾ, ਸੱਚਾ, ਡਾਢਾ, ਉੱਚਾ, ਬਲੀ, ਜੋਧਾ, ਦਾਤਾ, ਸੂਰ,
ਭਗਤ ਸੱਚਾ, ਮੈਂ ਆਪ ਤੱਕੇ ਉਹਦੇ ਬਲਵਾਨ ਫੰਘ ਕਿਸੀ
ਉੱਚੇ ਚਿੱਟੇ ਬਾਜ਼ ਦੇ ਸਨ;
ਉਹ ਬਾਜ਼ ਕਦੀ ਨ ਸਹਿੰਦਾ ਛਿਟ ਛਿਣਕ ਕੋਈ।

... ... ... ...

ਉਹ ਸੁੱਚਾ ਵਾਂਗ ਪਰਬਤਾਂ, ਹਾਇ! ਮੈਨੂੰ ਕੌਣ ਬਖਸ਼ੇ? ਨਾਥ ਜੀ
ਪੂਰਨ ਨੂੰ ਭੁੱਲਣਾ ਔਖਾ!
ਜਦ ਯਾਦ ਆਵੇ, ਨਾਲ ਭੁੱਲ ਆਪਣੀ, ਆਪਣੀ ਹੱਤਿਆ ਯਾਦ
ਆਉਂਦੀ,
ਦਿੱਸਦਾ ਹੁਣ ਵੀ ਉਹ ਆਪਣੇ ਚਿੱਟੇ ਬਾਜ਼ ਫੰਘ ਫੜਕਾਂਦਾ,
ਛਿਣਕਾਂ ਆਪੇ ਉੱਤੇ ਮਾੜੇ ਖਿਆਲ ਦੀਆਂ ਨ ਪੈਣ ਦਿੰਦਾ,
ਉਹ ਸਦਾ ਅਣਭਿੱਜਾ!

.... .... .... ....

ਦਿੱਸੇ ਹੁਣ ਵੀ ਸਾਹਮਣੇਂ ਖੜਾ, ਗੂੰਜੇ ਉਹਦੀ ਬਿੱਜਲੀਲੀ ਕੜੀ ਅਵਾਜ਼ ਮੇਰੇ ਕੰਨ ਵਿੱਚ, 'ਮਾਂ ! ਮੈਂ ੁਤ ਤੇਰਾ, ਸਦਾ ਝੋਲੀ ਆਪਣੀ ਵਿੱਚ ਪਾ ਮੈਨੂੰ ।'

... ... ... ... ...

ਪਰ ਹੁਣ ਪੂਰਨ ਇਕ ਸੁਫਨਾਂ ਹੈ ਤੇ ਮਹਲ ਮੇਰਾ ਸੱਖਣਾਂ ਹੈ,
ਮੈਂ ਆਖਦੀ ਮੁੜ ਆ ਬੱਚਾ ! ਮੈਨੂੰ ਬਖਸ਼ ਬੱਚਾ, ਮੈਨੂੰ ਆਪਣੇ ਅੰਦਰ ਦੇ ਪਸਚਾਤਾਪ ਥੀਂ ਤੂੰ ਬਖਸ਼ਵਾ ਬੱਚਾ,
ਹਰੀ ਕਰ ਤੂੰ ਸਦਾ ਲਈ ਝੋਲ ਮੇਰੀ, ਤੂੰ ਤਾਂ ਆਖਦਾ ਸੈਂ, ਮੈਂ ਸਦਾ ਭਰਸਾਂ, ਹੁਣ ਆ ਨਾ, ਹੁਣ ਆ ਬੱਚਾ, ਮੈਨੂੰ ਬਖਸ਼, ਬਖਸ਼ਵਾ ਬੱਚਾ !

... ... ... ... ...

---

[ ਪੂਰਨ ਰਾਣੀ ਲੂਣਾਂ ਨੂੰ ਵਰ ਦਿੰਦਾ ]

ਪੂਰਨ ਰਾਣੀ ਲੂਣਾਂ ਦਾ ਸਿਰ ਚੱਕਕੇ ਆਪਣੇ ਹੱਥਾਂ ਤੇ ਸੰਭਾਲਦਾ,
ਤੇ ਹੱਥ ਲੱਗਿਆਂ, ਰਾਣੀ ਪਛਤਾਂਦੀ ਨੂੰ ਅੰਦਰੋਂ ਲੋ ਦਿੰਦਾ, ਬਖਸ਼ਦਾ, ਰੱਬ ਦੀ ਬਰਕਤ ਭਰਦਾ, ਛੁਹ ਨਾਲ ਚੁੱਪ ਚੁੱਪ ਰੂਹ ਦੇ ਦੁੱਖ ਥੀਂ ਆਰਾਮ ਦਿੰਦਾ, ਰਾਜ਼ੀ ਕਰਦਾ, ਰਾਣੀ ਦੀ ਰੂਹ ਪਲਟਦਾ, ਸ਼ੋਖਾਂਦਾ, ਦਮਕਦਾ ।

... ... ... ...

ਰਾਣੀ ! ਸੱਚ ਆਖੇਂ, ਪੂਰਨ ਪੁੱਤ ਤੇਰਾ, ਤਦ ਤੇਰਾ, ਹੁਣ ਤੇਰਾ,
ਉਹ ੁਣ ਵੀ ਭਾਵੇਂ ਮਰ ਗਿਆ ਇਸ ਆਪ ਦੀ ਦੁਨੀਆਂ ਥੀਂ, ਆਖੇ ਪੁੱਤ ਤੇਰਾ; ਮੋਯਾਂ ਜੀਉਂਦਿਆਂ ਦਾ ਬੱਸ ਫਰਕ ਰੱਤੀ, ਵਿੱਚ ਇਕ ਪਰਦਾ, ਮੋਏ ਜੀਉਂਦਿਆਂ ਦਾ ਸੁਫਨਾਂ ਤੇ ਜੀਉਂਦੇ ਮੋਯਾਂ ਦਾ ਸੁਫਨਾਂ ।
ਜੋ ਹੋਵਣਾਂ ਸੀ ਸੋ ਹੋਯਾ ਮਾਈ, ਹੁਣ ਪੂਰਨ ਉਹ ਨਹੀਂ ਮਿਲਣਾਂ ਹੈ,

ਹਾਂ ! ਪਰ ਲੈ ਇਹ ਬਿਭੂਤ ਚੁਟਕੀ ਨਾਥ ਦੀ ਤੇ ਖਾਵੀਂ ਇਨੂੰ ਰੱਖ ਸਿਦਕ, ਤੇਰੀ ਕੁੱਖ ਥੀਂ ਹੋਵੇਗਾ ਇਕ ਬੜਾ ਬੀਰ ਬੱਚਾ !

ਹੁਣ ਭੁੱਲ ਪੂਰਨ, ਪੂਰਨ ਭੁੱਲਣੇ ਵਿਚ ਹੁਣ ਸੁਖ ਤੁਸਾਡਾ ।

... ... ... ...

ਜਾਓ ! ਰਾਜਾ ਘਰ ਆਪਣੇ ਤੁਸੀਂ,

ਇਸ ਦੁਨੀਆਂ ਵਿਚ ਕਹਿਰ, ਗੁੱਸੇ ਦੀ ਕੋਈ ਥਾਂ ਨਹੀਂ, ਕਿਧਰੇ, ਕਦੀ, ਸਦਾ ਗੁੱਸੇ ਕਹਿਰ ਥੀਂ ਬਚਣਾ-ਬੱਸ, ਇਕ ਇਹ ਹੈਵਾਨ ਹੈ ਛੁਪਿਆ ਇਨਸਾਨ ਅੰਦਰ !

ਇਕ ਗੁੱਸੇ ਨੇ ਮਰਵਾਯਾ ਪੁੱਤ ਤੇਰਾ, ਦੂਜੇ ਨਾਲ ਨ ਮਾਰੀਂ ਰਾਣੀ ਆਪਣੀ ਨੂੰ ਦੇਖੀਂ, ਨੀਝ ਲਾ, ਨਜ਼ਾਂਯ ਰੱਬ ਦੇ ਉੱਚੇ ਆਦਰਸ਼ ਸਚ ਥੀਂ, ਇੱਥੇ ਕਿਸੀ ਦਾ, ਕਦੀ, ਕੁਛ ਵੀ ਕਸੂਰ ਨਾਂਹ, ਇਹ ਜੀਣ-ਖੇਤ੍ਰ ਅਣਦਿਸਦੇ ਅਨੇਕ ਖੇਤ੍ਰਾਂ ਦਾ ਇਕ ਸੂਈ ਦੇ ਨੱਕੇ ਥੀਂ ਵੱਧ ਨ ਵੱਡਾ ਫੈਲਾਉ ਵਿੱਚ, ਜਿੱਥੇ ਨਾ ਪਿੱਛਾ, ਨਾ ਅੱਗਾ ਕਿਸੇ ਨੂੰ ਦਿੱਸੇ, ਕੋਈ ਕਰਮਾਂ, ਖਿਆਲਾਂ ਬੇਬਸੀਆਂ, ਲਚਾਰੀਆਂ, ਰੂਹਾਂ ਫਸੀਆਂ, ਦਿਲਾਂ ਲਗਿਆਂ ਦੀ ਆਪ ਮੁਹਾਰੀ ਕੁਛ ਗਡ ਵੱਡ ਹੁੰਦੀ, ਕਦੀ ਕਦੀ ਆਪਣੇ ਨਹੀਂ ਦੂਜੇ ਦੇ ਕਰਮ ਵੀ ਆਣ ਮਾਰਨ ।

ਲੂਣਾਂ ਮਾਈ ਦਾ ਨਾ ਕੋਈ ਕਸੂਰ ਜਾਣੀ, ਰਾਜਿਆ ! ਨਜ਼ਾਂਯ ਮਨੁੱਖ ਦੇ ਹੱਥ ਨਾਂਹ, ਨਜ਼ਾਂਯ ਸੱਚਾ, ਸੱਚਾ ਰੱਬ ਕਰਦਾ ਤੇ ਸੱਚ ਜਾਣੀ, ਓਹ ਇੰਨਾਂ ਵੱਡਾ, ਉੱਚਾ ਅਨੰਤ ਹੋਵੇ ਕਿ ਓਹਦਾ ਨਜ਼ਾਂਯ ਬੱਸ ਮਾਫੀ ਤੇ ਪਿਆਰ ਤੇ ਬਰਕਤ ਹੈ। ਵੈਰ !!! ਓਹ ਤਾਂ ਸਦਾ ਅਮਰਤਾ ਨਾਲ ਪਾਲਦਾ ਪਾਪੀ, ਪੁੰਨੀ, ਧਰਮੀ, ਅਧਰਮੀ, ਓਥੇ ਕਦੀ, ਕਿਸੀ ਹਾਲਤ ਨਾ ਹੁੰਦੀ ਵੰਡ ਕਾਣੀ–ਪਾਪ ਬੱਸ ਇਕ ਹੈ ਓਨੂੰ ਨਾ ਪਿਆਰ ਕਰਨਾ। ਓਹ ਕਰਮ ਸਾਡਾ, ਸਾਡੇ ਹੱਥ ਛੁਰੀ, ਅਸੀਂ

ਆਪਣੇ ਪੇਟ ਹਾਂ ਆਪ ਮਾਰਦੇ, ਬਾਕੀ ਇਕ ਹੋਰ ਪਾਪ ਘੋਰ ਹੈ, ਓਹਦੇ ਪਿਆਰਿਆਂ ਨੂੰ ਦੁੱਖ ਦੇਣਾ, ਹੋਰ ਇਸ ਦੁਨੀਆਂ ਤੇ ਨਾ ਕੋਈ ਪੁੰਨਜ,ਨਾ ਪਾਪ ਹੋਵੇ,ਇਹ ਵਾਸਤਵ (ਸਚਮੁਚ) ਯਥਾਰਥ ਰਾਜਾ! ਤੁਸਾਂ ਹੁਣ ਕਦੀ ਨ ਕਹਿਰ ਕਰਾਵਣਾ ਜੀ !

---

[ ਮਾਂ–ਇੱਛਰਾਂ ਦਾ ਆਵਣਾ ]

ਦੂਰੋਂ ਦੇਖਿਆ ਇਕ ਹੋਰ ਆਂਦੀ,ਇਸ ਵੇਰੀ ਮਾਂ-ਰਾਣੀ ਇੱਛਰਾਂ ਸੀ,
ਉਹਦੇ ਕੇਸ ਖਿਲਰੇ, ਵਿੱਚੂ ਘੱਟਾ ਉੱਡੇ, ਉਹਦੇ ਕੱਪੜੇ ਫੱਟੇ; ਪੁਰਾਣੇ; ਕੁਛ ਪਾਗਲ ਜਿਹੀ ਵਾਂਗ ਫਕੀਰਨੀ ਦੇ।
ਨੈਣ ਨ ਦੇਖਣ ਓਸਦੇ, ਪੈਰ ਵੱਸ ਨਾਂਹ, ਕਦਮ ਲੜਖੜਾਂਦੇ,
ਡਿਗਦੀ, ਢਹਿੰਦੀ ਆਂਦੀ ਸੀ।
ਸੈ ਗੋਲੀਆਂ, ਬਾਂਦੀਆਂ ਦੀ ਮਾਲਕ ਅੱਜ ਵਾਂਗ ਗਲੀਆਂ ਦੇ ਕੱਖਾਂ ਦੇ, ਆਪਣੇ ਆਪ ਦੇ ਜੰਮੇਂ ਦੁੱਖ ਵਿੱਚ ਰੁਲਦੀ ਹੈ।
ਆਈ ਇੱਛਰਾਂ ਵਾਂਗ ਇਕ ਕੱਖ ਦੇ, ਸੁਣ ਜੋਗੀ ਦੀਆਂ ਕਰਾਮਾਤਾਂ ਤੇ ਕੁਛ ਅਗੰਮ ਦੀ ਧੁ ਖਾਕੇ, ਆਂਦੂਾਂ ਦੀਆਂ ਰਸੀਆਂ ਖਿੱਚ ਆਣਦੀਆਂ ਹਨ।

... ... ... ...

ਆਈ ਪੁੱਛਣ ਦੁੱਖਸੁਖ ਆਪਣੇ,ਕੋਈ ਪਤਾ ਦੱਸੇ ਪੂਰਨ ਹੁਣ ਕਿੱਥੇ?
ਮੋਯਾਂ ਦਾ ਦੇਸ਼ ਕੇਹੜਾ ? ਜੀਉਂਦੇ ਕਿਉਂ ਰਹਿਣ ਪਿੱਛੇ ?
ਲੋਕੀਂ ਆਖਦੇ, ਪੂਰਨ ਬੱਚੇ ਦਾ ਬਾਗ਼ ਮੁੜ ਹਰਾ ਹੋਯਾ, ਪੂਰਨ ਕਦ ਮਿਲਸੀ, ਨੈਣ ਕਦ ਖੁਲ੍ਹਸਨ ਹੁਣ ਮੇਰੇ, ਮੈਂ ਤੱਕਸਾ ਕਦ ਬੱਚੇ ਆਪਣੇ ਦੇ ਬਾਗ਼ ਮੁੜ, ਬੱਚਾ, ਬੈਠਾ ਵਿੱਚ ਹੋਵੇ !!

---

[ ਰਾਣੀ ਇੱਛਰਾਂ ਦਾ ਉੱਚਾ ਗ਼ਮ ]

ਰਾਣੀ ਇੱਛਰਾਂ ਭਾਵੇਂ ਬੇਲੋੜ ਸੀ, ਨਾ ਮੰਗਦੀ ਕੁਛ ਸੀ ਉਹ ਰੱਬ
ਪਾਸੂੰ; ਆਖੇ ਸਦਾ ਉਹ ਮਾਂ, ਦਰਸ ਕੋਈ ਦਿਖਾ ਦੇਵੇ,
ਪੂਰਨ ਦਾ ਇਕ ਵੇਰੀ, ਲਵੇ ਉਹ ਮੇਰੀਆਂ ਲੱਖ ਜਾਨਾਂ,
ਜਨਮਾਂ ਦੇ ਜਨਮ ਮੈਂ ਵਾਰਸਾਂ ਓਸ ਘੜੀ ਇਕ ਤੇ, ਪਰ
ਕਿੱਥੇ ? ਪੂਰਨ ਤਾਂ ਗਿਆ ਗਵਾਚ, ਫੁੱਲ ਖਿੜਕੇ ਹਿਸ
ਗਿਆ, ਦੀਵੇ ਦੀ ਲਾਟ ਉਹ ਮੇਰੀ ਬੱਸ ਬੁੱਝ ਗਈ, ਹੁਣ
ਕਦ ਜਗੇ, ਪੂਰਨ ਕਦ ਮਿਲਦਾ ?

... ... ... ...

ਮਾਂ ਇੱਛਰਾਂ ਦਾ ਸੀ ਦੁੱਖ ਵੱਡਾ, ਦੁੱਖ ਸੀ ਮਹਾਨ ਉੱਚਾ, ਤ੍ਰਿੱਖਾ,
ਸੱਚ ਭਰਿਆ, ਸੱਚ ਮਨੁੱਖਾਂ ਵਾਲਾ, ਇਨਸਾਨੀ,
ਓਸ ਦੁੱਖ ਨੂੰ ਦੇਖਕੇ ਹਰ ਨੇਕ ਬੰਦਾ ਮੱਥਾ ਉਸ ਦੁੱਖ ਨੂੰ ਟੇਕਦਾ,
ਸਾਧੂ ਸੰਤ ਸਾਰੇ ਉਨ੍ਹੂੰ ਜਾਣਦੇ ਸਨ,
ਮਾਂ-ਇੱਛਰਾਂ ਨੂੰ ਨਾਂਹ ਲੋੜ ਕਾਈ ਇਕ ਪੂਰਨ ਪੁੱਤ ਦਾ ਦਰਸ ਉਹ
ਚਾਹੁੰਦੀ ਸੀ !!

... ... ... ... ...

ਅੰਨ੍ਹੀਂ ਢਹਿੰਦੀ, ਡਿਗਦੀ ਲੜਖੜਾਂਦੀ ਆਂਦੀ ਨੂੰ,
ਉੱਠ ਪੂਰਨ ਨਾਲ ਪਿਆਰ ਭਰੇ ਸਤਿਕਾਰ ਦੇ, ਨਾਲ ਮੋਹ ਦੇ
ਸੰਭਾਲਦਾ ਹੈ !

... ... ... ...

---

[ ਪੂਰਨ ਤੇ ਮਾਂ-ਇੱਛਰਾਂ ਦਾ ਮਿਲਾਪ ]

ਨਾਲ ਲੱਗਦੇ ਹੀ ਮਾਂ ਚੀਕ ਉੱਠੀ !
ਨੈਣ ਖੁੱਲ੍ਹ ਗਏ, ਅਕੱਥਨੀਯ ਖ਼ੁਸ਼ੀ ਦਾਰੂ ਸੀ ਓਹਦੀ ਅੱਖਾਂ ਦਾ ।

ਛਾਤੀ ਮਾਂ ਦੀ ਦੁੱਧ ਨਾਲ ਭਰ ਉੱਠੀ, ਫਰਕੀ, ਕੰਬੀ,
ਆਖੇ ! ਹੈਰਾਨ ਹੋ, ਸੂਰਜ ਦਾ ਚਾਨਣਾਂ ਤੱਕ ਬਾਰਾਂ ਵਰਿਹਾਂ ਬਾਦ,
ਹੈਂ ! ਕੀ ਮੈਂ ਜੀਉਂਦੀ, ਕੀ ਮੈਂ ਮੋਈ, ਇਸ ਘੜੀ, ਇਹ ਜਿਸਮ
ਮੇਰਾ ਹੈ ਕਿ ਰੂਹ ਨਿਕਲਿਆ ਸਰੀਰ ਵਿੱਚੂੰ ਮਰਕੇ, ਇਹ
ਸਮਾਂ ਕੀ ਹੈ, ਇਹ ਦੇਸ਼ ਕੀ ਹੈ ?
ਹੈਂ ! ਇਹ ਮਰ ਗਿਆਂ ਦਾ ਦੇਸ਼ ਆਯਾ, ਕਿ ਅੱਜ ਇੱਥੇ ਮੇਰੇ ਪੂਰਨ
ਦਾ ਮੈਨੂੰ ਹੱਥ ਲਗਦਾ ਹੈ ?
ਹੈਂ ! ਕੀ ਇਹ ਸਮਾਂ ਮੌਤ ਥੀਂ ਇਧਰ ਦਾ ਹੈ ਕਿ ਓਧਰ ਦਾ ਹੈ ?
ਮੈਂ ਸੁਗੰਧੀ ਖੁਸ਼ਬੋ ਆਪਣੇ ਮੋਏ ਬੱਚੇ ਦੀ ਹੁਣ !!
ਹੈਂ ! ਕੀ ਮਰਕੇ ਮੇਲੇ ਇੰਞ ਹੁੰਦੇ ? ਕੀ ਰੱਬ ਦੇ ਇਸ ਦੇਸ਼ ਵਿੱਚ
ਮੋਏ ਪੁੱਤ ਤੇ ਮੋਈ ਮਾਂ ਦੇ ਮਿਲਣ ਮੁੜ ਹੁੰਦੇ !

... ... ... ...

[ ਪੂਰਨ ਪੁੱਤ ਤੇ ਇੱਛਰਾਂ ਮਾਂ ਦੀ ਜੱਫੀ ]

ਜੋਗੀ ਆਖਦਾ:-
ਮਾਤਾ ਤੇਰਾ ਪਿਆਰ ਵੱਡਾ, ਤੇਰੇ ਪਿਆਰ ਨੇ ਤੈਨੂੰ ਜਿਵਾਲਿਆ ਹੈ।
ਅਸੀਂ ਜੋਗੀ ਰਮਤੇ, ਨਾਥ ਦੇ ਬਾਲੜੇ ਹਾਂ,
ਤੈਨੂੰ ਭੁੱਲ ਲੱਗੀ,
ਪੂਰਨ ਦੇ ਮੇਲੇ ਦਾ ਤੈਨੂੰ ਪਿਆਰ-ਸੁਫਨਾਂ ਆਯਾ ਮਾਤਾ !
ਦੇਖ ਸਾਨੂੰ ਜੋਗੀਆਂ ਨੂੰ, ਇਹ ਤੇਰੇ ਚਿੱਤ ਦੀ ਮਾਯਾ ਹੈ।

... ... ... ...

ਜਦੋਂ ਵਾਜ ਸੁਣਿਆਂ, ਮਾਂ-ਇੱਛਰਾਂ ਕੂਕ ਉੱਠੀ, ਕੂਕ ਜੇਹੜੀ ਚੀਰ
ਨੀਲਾਣ ਜਾ ਵੱਜੀ ਰੱਬ ਦੇ ਤਖਤ ਦੇ ਚਰਨ ਨਾਲ।
ਆਖੇ ! ਜੋਗੀ ਹਿਕੇ ਝੂਠ ਵਚਨ ਪਿਆ ਆਖਨਾਂ ਹੈਂ ?
ਸਦਕੇ, ਸਦਕੇ, ਸ਼ੁਕਰ, ਸ਼ੁਕਰ, ਰੱਬਾ ! ਸ਼ੁਕਰ, ਸ਼ੁਕਰ, ਦਾਤਾ !
ਸ਼ੁਕਰ, ਸ਼ੁਕਰ, ਸਦਕੇ, ਸਦਕੇ, ਵਾਰੀ, ਵਾਰੀ ਬੱਚਾ !

ਬੱਚਾ ! ਤੂੰ ਮੇਰਾ, ਤੂੰ ਪੂਰਨ, ਦੌੜ, ਘੁੱਟ, ਪਾ ਠੰਢੀ,
ਮੈਂ ਰੱਬ ਤੇਰੀ, ਮੈਂ ਗੁਰੂ ਤੇਰਾ, ਮੈਂ ਤੈਨੂੰ ਜਾਯਾ, ਮੈਂ ਪੰਘੂੜੇ ਪਾ ਤੈਨੂੰ
ਰੱਖਿਆ, ਬੀਬਾ !
ਬੱਚਾ ! ਤੂੰ ਮੇਰਾ, ਤੂੰ ਪੂਰਨ, ਤੂੰ ਪੂਰਨ, ਤੂੰ ਪੂਰਨ !

... ... ... ...

ਧਾ ਕੇ, ਘੁੱਟਕੇ, ਨਪੀੜਕੇ ਵਾਂਗ ਇਕ ਬਾਲ ਪੰਜਾਂ ਵਰਿਹਾਂ ਦੇ,
ਮਾਂ-ਇੱਛਰਾਂ ਪੂਰਨ ਗਲ ਲਾਯਾ,
ਪੂਰਨ ਲੱਗਾ ਗਲੇ ਆਖਰ ਮਾਂ-ਇੱਛਰਾਂ ਦੇ,
ਚਾਰੋਂ ਨੈਣ ਤ੍ਰਿਮ ਤ੍ਰਿਮ ਕਰਦੇ, ਦੋਏ ਦਿਲ ਹਿੱਲਣ ਇਕ ਸ਼ੁਕਰਾਨੇਂ
ਵਿੱਚ ਤੇ ਬਾਹਾਂ ਚਾਰੇ ਵਾਂਗਖੰਭਾਂ ਪੰਖੇਰੂਆਂਦੇ ਕੰਬਦੀਆਂ ਸਨ!
ਮਾਂ-ਇੱਛਰਾਂ ਦੇ ਹੋਠ ਜਾ ਸੁੱਤੇ ਪੂਰਨ ਜੋਗੀ ਦੀ ਬਿਭੂਤਾਂ ਹੇਠ,
ਆਪਣੇ ਪੁੱਤਰ ਦੇ ਮੂੰਹ ਅੰਦਰੇ।
ਬਾਹਾਂ ਪਸਾਰ ਦੋਵੇਂ ਮਿਲੇ, ਤੇ ਵੇਲਾ ਵਕਤ ਸਭ ਭੁੱਲੇ,
ਓਥੇ ਹੀ ਖੜੇ ਖੜੇ, ਪਿਆਰ-ਸਮਾਧੀ ਅਖੰਡ ਵਿੱਚ ਸੁੱਤੇ, ਸ਼ੁਕਰ
ਵਿੱਚ ਸੁੱਤੇ, ਰੱਬ ਦੇ ਦਿਲ ਵਿਚ ਸੁੱਤੇ।

... ... ... ...

ਪੁੱਤ ਜੋਗ ਭੁੱਲਿਆ, ਮਾਂ ਦੁੱਖ ਦਰਦ ਸਭ ਭੁੱਲੀ,
ਉਹ ਗੱਭਰੂ ਜਵਾਨ ਪੁਤ੍ਰ ਮਾਂ ਦੀ ਜੱਫੀ ਵਿੱਚ ਸੁੱਤਾ,
ਬੁੱਢੀ ਮਾਂ ਪਈ ਮੁੜ ਪੁੱਤ੍ਰ ਆਪਣੇ ਦੀ ਝੋਲੀ।

... ... ... ...

ਯੋਗੀ-ਮਾਂ ਦਾ ਬੱਚਾ, ਯੋਗੀ ਰਾਜ ਧਿਆਨੀ,
ਯੋਗ ਦੀ ਤਸਵੀਰ, ਇਕ ਦੂਜੇ ਦੀ ਜੱਫੀ ਵਿੱਚ, ਪੂਰਨ ਯੋਗ ਦੀ,
ਇਕ ਬੁੱਤ ਸਮਾਧੀ ਦਾ ਜੇਹੜਾ ਅਮਰ ਹੋਯਾ।
ਵਿਉਂ ਮਿਲੇ ਆਖਰ:-
ਰੱਬ ਹੈ ਵਿਛੁੜੇ ਮਿਲਾਣ ਵਾਲਾ !!

---

# ਮੇਰਾ ਟੁੱਟਾ ਜਿਹਾ ਗੀਤ

੧.

ਅੱਖਰਾਂ ਦੇ ਅੱਖਰ ਮੇਰੇ, ਨਿੱਕੇ ਨਿੱਕੇ ਹੱਥਾਂ ਵਿੱਚੂੰ ਡਿਗ ਡਿਗ ਪੈਂਦੇ !!
ਮੇਰੇ ਨਿੱਕੇ ਨਿੱਕੇ ਹੱਥ, ਦਾਤਾਂ ਵਡੀਆਂ, ਝਨਾਂ ਦੇ ਝਨਾਂ ਪਏ ਵਗਦੇ !!
ਸਾਰੇ ਗੁੰਮ ਗੁੰਮ ਜਾਂਦੇ ਮੈਂ ਥੀਂ,
ਸਾਰੇ ਮੁੜ ਲੱਭਦੇ ਨਾਂਹ,
ਮੇਰੇ ਬਾਲ-ਨੈਣ ਭੋਲੇ ਭਾਲੇ ਢੂੰਡ ਨ ਸੱਕਦੇ, ਭਾਵੇਂ ਭਾਲਣ ਚਾਰ ਚੁਫੇਰੀਆਂ !!
ਰੇਤਾਂ ਵਿਚ ਡੁੱਲ੍ਹੇ ਚਮਕਦੇ, ਫੜਨ ਨਹੀਂ ਹੁੰਦੇ,
ਮੇਰੇ ਅੱਖਰਾਂ ਦੇ ਦਰਯਾ ਨਸਦੇ ਜਾਂਦੇ,
ਮੋਤੀਆਂ ਦੇ ਹੜ !!

੨.

ਮੈਨੂੰ ਰੰਗ ਬੰਨ੍ਹਣਾਂ ਨਹੀਂ ਆਉਂਦਾ ਹਾਲੀਂ,
ਉਹ ਰੰਗ ਜਿਹੜਾ ਕਦੀ ਕਦੀ,
ਮੇਰੇ ਅੰਦਰ ਕਣੀਂ ਕਣੀਂ, ਅੱਚਨਚੇਤ ਵਰ੍ਹਦਾ !!
ਮਾੜਾ ਮਾੜਾ ਰੰਗ ਕੁਛ ਘੁਲ ਘੁਲ ਸਿੰਮਦਾ !
ਰਮਜ਼ਾਂ ਉੱਚੀਆਂ, ਨਦਾਨ ਮੈਂਡੀ ਉਮਰ ਹਾਲੀਂ।
ਅੱਲਾਪ ਮੇਰਾ ਠੀਕ ਹੈ, ਧੁਰ ਅੰਦਰ,
ਪਰ ਦੂਰ ਦੂਰ ਦਿੱਸਦਾ ਵਾਂਗ ਅਸਮਾਨ ਦੇ,
ਖੜਾ ਨਿੱਕਾ ਬੱਚਾ ਧੁੜਾਗੀ ਜਿਹੀ ਪਾਈ ਮੈਂ,
ਪਰ ਚਾਰ ਚੁਫੇਰੀਆਂ ਕਮਾਲ ਦਾ ਕੋਈ ਰਾਗ,
ਜਲਾਂ ਤੇ ਥਲਾਂ ਤੇ ਅਸਮਾਨੀਂ ਪਿਆ ਗੂੰਜਦਾ !!

੩.

ਮੇਰੇ ਹੱਥ ਦੇ ਬਣਾਏ ਹਾਰ, ਟੁੱਟੇ, ਭੱਜੇ,
ਨਿੱਕੇ ਨਿੱਕੇ ਹਾਰ ਮੇਰੇ ਬਾਲ-ਪਿਆਰ ਦੇ,
ਮੇਰਾ ਗੀਤ ਗੁੰਮਿਆਂ ਗੁੰਮਿਆਂ, ਘੁੱਥਾ ਘੁੱਥਾ ਦਿੱਸਦਾ !!
ਇਕ ਇਕ ਸਤਰ ਵਿੱਚ, ਗੁੰਮੇਂ ਕੋਈ ਦਾਣੇ,
ਪਰ ਮੋਤੀਆਂ ਦੇ ਟੁੱਟੇ ਟੁੱਟੇ ਹਾਰ ਇਹ,
ਤੋੜ ਤੋੜ, ਕੇਰ ਕੇਰ, ਖਲੇਰ ਖਲੇਰ,
ਪਿਆਰ-ਦੇਸ਼ ਨੂੰ ਦੇਂਵਦਾ !!
ਜ਼ਮੀਨ ਥੀਂ ਅਕਾਸ਼ ਵਲ ਭੇਜਦਾ ।

੪.

ਪੰਛੀ ਹਾਂ ਮਾਨ ਸਰੋਵਰ ਨੂੰ ਜਾਣ ਵਾਲਾ,
ਰਾਹ ਵਿੱਚ, ਫੰਘ ਆਪਣੇ ਸੋੜ ਸੋੜ,
ਮੈਂ ਕਣੀਆਂ ਉਡਾਂਵਦਾ, ਫੰਘ ਫਟਕਾਉਂਦਾ,
ਘਾਹਾਂ ਤੇ ਫੁੱਲਾਂ ਤੇ, ਤ੍ਰੇਲ-ਮਣੀਆਂ ਸਜਾਉਂਦਾ,
ਫੱਟੇ ਫੁੱਲਾਂ ਤੇ ਪਾਵਾਂ ਤ੍ਰੇਲ ਦੀਆਂ ਡਲੀਆਂ,
ਡ੍ਰੋਲ ਬਾਗਾਂ ਦੀ ਮਣੀਆਂ ਦੇ ਭਾਰ ਨਾਲ ਤੋੜਦਾ !!
ਇਹ ਖੁੱਲ੍ਹ ਜਿਹੀ ਮੇਰੀ ਹੁਬ ਦੀਆਂ ਘੜੀਆਂ,
ਗੋਂਦਾਂ ਤੋੜ ਤੋੜ ਸਾਰੀਆਂ ਮੈਂ ਮੌਜਾਂ ਮਾਣਦਾ,
ਮੇਰੀ ਬੇਇਲਮੀ ਦੀ ਵਿਹਲ ਦੀ ਪੂਰੀ ਖੁਸ਼ੀ ਇਹ,
ਅੱਥਰੂਆਂ ਦੀ ਮਾਲਾ ਅਨੇਕ ਮੇਰੇ ਗਲ ਵਿੱਚ,
ਜਾਂਦਾ ਜਾਂਦਾ ਪੰਖੇਰੂ-ਨੈਣਾਂ ਵਿੱਚ ਲਟਕਾਉਂਦਾ ।

੫.

ਦੁਨੀਆਂ ਰੰਗਾਂ ਦਾ ਇਕ ਅਚੰਭਾ-ਛੰਭ ਦਿੱਸਦਾ,
ਬਾਗ਼ ਤੇ ਬੀਆਬਾਨ ਜੰਗਲ ਸਾਰੇ ਮੇਰੇ ਖਿਡਾਉਂਣੇ ।
ਧੁੰਧੂਕਾਰਾਂ ਵਿੱਚ ਮਾਂ ਪਾਯਾ ਮੇਰਾ ਪੰਘੂੜਾ

ਤੇ ਤਾਰੇ ਸਾਰੇ ਮੈਨੂੰ ਝਾਤ-ਝਾਤ ਕਰਦੇ,
ਮਾਂ ਹੱਥ ਆਪਣੇ ਨਾਲ ਹਿਲਾਂਦੀ ਪੰਘੂੜਾ ਮੇਰਾ,
ਦੇਂਦੀ ਅਸ਼ਗਾਹ ਨੀਲਾਣ ਵਿਚ ਮਿੱਠੀ ਮਿੱਠੀ ਲੋਰੀਆਂ।
ਓਥੋਂ ਦੇ ਸੁਫਨਿਆਂ ਦੇ ਗੀਤ ਮੈਨੂੰ ਕੁਛ ਕੁਛ ਯਾਦ ਜਿਹੇ,
ਉਹ ਅਸਮਾਨਾਂ ਥੀਂ ਖੋਹ ਖੋਹ,
ਮੈਂ ਖੇਡ ਵਿੱਚ ਤਾਰਿਆਂ ਦਾ ਇਕ ਮੀਂਹ ਜਿਹਾ ਪਾਉਂਦਾ !!
ਕਣੀ ਕਣੀ, ਵਖਰੀ ਵਖਰੀ, ਮਣੀ ਮਣੀ
ਤ੍ਰੋਲ ਤ੍ਰੋਲ, ਮੈਂ ਜੇ, ਗੁੰਮ ਗੁੰਮ ਜਾਉਂਦਾ।
ਬਰਖਾ ਦੀ ਠੰਢ,
ਇਕ ਰੰਗ ਬਸ ਇਕ ਰਾਗ ਮੇਰਾ,
ਇਹ ਅਣੋਖੀਆਂ ਜਿਹੀਆਂ ਟੁੱਟੀਆਂ ਭੱਜੀਆਂ ਸੁਰਾਂ,
ਬਾਲ-ਦਿਲ ਸਬੂਤ ਮੇਰਾ,
ਮੈਂ ਆਪ ਇਕ ਗੀਤ ਹਾਂ,
ਬੋਲੀ ਮੇਰੀ ਟੁੱਟੀ ਭੱਜੀ,
ਬੇਇਲਮ ਜਿਹਾ ਮੈਂ,
ਪਿਆਰ ਦੇਸ ਸਾਰਾ ਕਬੂਲ ਕਰਸੀ ਮੇਰਾ ਚਾ,
ਇਹ ਵੀ ਇਕ ਪਾਗਲ ਜਿਹਾ ਸੁਵਾਦ ਹੈ !!
ਇਕ ਅੱਗ ਦੇ ਕਿਣਕਿਆਂ ਦੀ ਫੁੱਲ ਝੜੀ ਹੈ।

———

## ਦਿਲ ਮੇਰਾ ਖਿਚੀਂਦਾ

ਮੈਂ ਪਤੰਗ ਕਿਸੀ ਦੀ,
ਡੋਰਾਂ ਵਾਲਾ ਖਿੱਚਦਾ,
ਪਤੰਗ ਪਈ ਚੜ੍ਹਦੀ,

ਉੱਚੀ ਹਵਾ ਵਿੱਚ,
ਇਹ ਲਹਿਰੇ, ਇਹ ਠਹਿਰੇ,
ਠਹਿਰ ਠਹਿਰ ਚੜ੍ਹਦੀ,
ਨੀਲਾਣਾਂ ਵਿੱਚ ਟੁੱਭੀ ਲਾਂਦੀ,
ਫੜ ਫੜਾਂਦੀ, ਸਿਰ ਚੱਕਦੀ,
ਉਡਦੀ, ਉੱਚੀ ਉੱਚੀ,
ਸ਼ੂਕਦੀ ਅੱਧ ਅਸਮਾਨ ਵਿੱਚ–
ਮੁੜ ਮੁੜ ਖਿੱਚ ਪਈ ਪੈਂਦੀ ਹੈ,
ਛਾਤੀ ਮੇਰੀ ਮੁੜ ਮੁੜ ਗੁਦ-ਗੁਦਾਂਦੀ,
ਜਿਵੇਂ ਕੋਈ ਪਛਾਰਾ ਆਣ ਕਲੇਜੇ ਲੱਗਦਾ,
ਪਰ ਪਤਾ ਨਹੀਂ ਲਗਦਾ ਕੌਣ ਹੈ ?
ਦਿਲ ਮੇਰਾ ਵੱਜਦਾ ਧੱਕ ਧੱਕ,
ਪਿਆਰਾਂ ਪਈਆਂ ਮਿਲਦੀਆਂ,
ਹਰ ਘੜੀ ਸਾਹ ਮੇਰਾ ਬਲਦਾ, ਕਿਸੀ ਦੀ ਯਾਦ ਵਿਚ,
ਪਰ ਪਤਾ ਨਹੀਂ ਲਗਦਾ ਕੌਣ ਹੈ ?

ਆਪਣਾ ਆਪ ਮੈਨੂੰ ਮਿੱਠਾ ਖੰਡ ਲੱਗਦਾ,
ਚਾਰ ਚੁਫੇਰੀ ਕੋਈ ਰੌਣਕ ਕਮਾਲ ਹੈ !
ਦਿਨ ਨੂੰ ਨੂਰ ਦੇ ਫੁੱਲ ਪਏ ਵਰ੍ਹਦੇ ।
ਰਾਤ ਆਪਣੇ ਕਾਲੇ ਕੇਸਾਂ ਵਿੱਚ
ਜੁਗਨੂੰ ਅਨੇਕ ਲਟਕਾਏ ਆਉਂਦੀ ।
ਦਿਨ ਮੇਰਾ ਸੰਗੀ,
ਰਾਤ ਮੇਰੀ ਸਹੇਲੀ,
ਦੂਰੋਂ ਦੂਰੋਂ ਚੱਲ ਮੈਨੂੰ ਮਿਲਣ ਆਉਂਦੇ !!
ਜੀਣਾਂ ਚੰਗਾ ਚੰਗਾ ਲਗਦਾ ।

ਮੌਤ ਓਪਰੀ ਨਾਂਹ, ਇਕ ਮਿੱਠੀ ਨੀਂਦਰ।
ਨਾ ਅੱਕਦਾ, ਨਾ ਥੱਕਣਾ, ਖਿੱਚ ਪਈ ਪੈਂਦੀ।
ਅੱਖਾਂ ਨੂੰ ਡੋਰੇ ਪਾ ਉੱਤੇ ਨੂੰ ਕੋਈ ਖਿੱਚਦਾ,
ਇਕ ਬੱਲਦਾ ਜਿਹਾ ਸੁਆਦ ਪਿਆ ਆਉਂਦਾ,
ਪਰ ਪਤਾ ਨਹੀਂ ਲੱਗਦਾ ਕੌਣ ਹੈ ?
ਮੇਰਾ ਰੂਹ ਜਾਣਦਾ,
ਮੈਂ ਕਿਸੀ ਦਾ,
ਜਿਸ ਹੱਥ ਡੋਰਾਂ,
ਉਹ ਆਪਣੀ ਪਤੰਗ ਪਿਆ ਚਾੜ੍ਹਦਾ !!

---

## ਪ੍ਰਭਾਤ ਅਕਾਸ਼ ਵਿੱਚ

੧.

ਪ੍ਰਭਾਤ ਨੂੰ ਸੂਰਜ ਦੀ ਟਿੱਕੀ,
ਅਸਮਾਨ ਵਿਚ ਸੁਹਾਗ-ਤਿਲਕ ਲਾਉਂਦੀ,
ਕਿਹਾ ਸੁਹਣਾ ਸੰਧੂਰ ਦਾ ਟਿੱਕਾ ਚਮਕਦਾ !
ਤੇ ਸ਼ਾਮ ਵੇਲੇ ਸੁਹਣੀ ਪ੍ਰਭਾਤ ਦੇ ਪੈਰਾਂ ਨੂੰ,
ਸੁਹਾਗ-ਮਹਿੰਦੀ ਲਾਂਦੀ ਦਿੱਸਦੀ,
ਤੇ ਜਾਂਦੀ ਲੁੜ੍ਹਕਦੀ ਹਿਠਾਹਾਂ ਨੂੰ,
ਚੁੰਨੀਂ ਕਿਰਮਚੀ ਹਵਾਵਾਂ ਵਿਚ ਉਡਦੀ !
ਤੇ ਚਾ, ਤੇ ਰੰਗ ਸਭ ਮੰਗਲਾ ਚਾਰ ਦਾ, ਖੁਸ਼ੀ ਦੀ.
ਕੋਈ ਭਾਗਾਂ ਦੀ ਬਰਖਾ ਪਈ ਪੈਂਦੀ !!
ਭਾਵੇਂ ਪਤਾ ਨਹੀਂ ਲੱਗਦਾ,

ਰੂਹ ਵਿੱਚ ਖੁਸ਼ੀ ਪਈ ਭਰਦੀ,
ਆਪ ਮੁਹਾਰਾ ਦਿਲ ਪਿਆ ਨੱਚਦਾ,
ਇਉਂ ਪ੍ਰਭਾਵ ਪੈਂਦਾ,
ਜਿਵੇਂ ਕੋਈ ਗਾ ਰਿਹਾ ਹੈ,
ਕੋਈ ਖੜਾ ਖੁਸ਼ੀਆਂ ਲੁਟਾ ਰਿਹਾ ਹੈ !!
ਭਾਵੇਂ ਪਤਾ ਨਹੀਂ ਲਗਦਾ।

੨.

ਪ੍ਰਭਾਤ ਚੁੱਕੀ ਤਾਰਿਆਂ ਦਾ ਨੀਲਾ ਨੀਲਾ ਖਾਰਾ
ਉਹ ਪਈ ਆਉਂਦੀ,
ਫੁੱਲ ਪਏ ਕਿਰਦੇ, ਸੋਹਣੀ ਹੰਸ-ਚਾਲ ਚਲਦੀ;
ਇਕ ਪੈਰ ਪੱਟਦੀ ਹਨੇਰੇ ਥੀਂ ਚਾਨਣਾਂ,
ਦੂਜੇ ਵਿੱਚ ਹਨੇਰ ਪਈ ਪਾਉਂਦੀ,
ਉਹ ਪ੍ਰਭਾ ਜੋਤ ਸੁਹਣੀ ਆਉਂਦੀ,
ਆਪਣੇ ਦੁਪੱਟੇ ਨਾਲ ਢੱਕਿਆ ਸੋਨੇ ਦਾ ਸੂਰਜ,
ਤੇ ਉਨ੍ਹਾਂ ਬਰਫਾਂ ਤੇ ਮੁਲਕੜੇ ਉਤਰਦੀ,
ਸੋਨਾਂ ਖਲੇਰਦੀ, ਡੁਹਲਦੀ ਬੇਹੱਦ,
ਰੌਸ਼ਨੀ ਦੇ ਸਮੁੰਦਰਾਂ ਨੂੰ ਪੈਰਾਂ ਨਾਲ ਰੋਹੜਦੀ,
ਉਹ ਆਈ, ਉਹ ਗਈ;
ਇਹ ਅੰਮ੍ਰਿਤਾਂ ਦੀ ਪੁਤਲੀ !!

---

## ਪਸੂ ਚਰਦੇ

ਸਾਵੇ ਸਾਵੇ ਘਾਹ ਉੱਤੇ,
ਗਊਆਂ ਤੇ ਮੱਝੀਆਂ ਦਾ ਚਰਨਾਂ !!

ਸਿਰ ਆਪਣੇ ਨੀਵੇਂ ਕੀਤੇ,
ਪਸ਼ੂਆਂ ਦਾ ਚੁੱਪ ਚੁਪੀਤੇ,
ਚੁਗਣਾਂ ਤੇ ਰੱਜਣਾਂ ਤੇ ਨੱਸਣਾਂ !!
ਦੇਖ ਦੇਖ ਮੁੜ ਮੁੜ ਲੋਚਾਂ,
ਮੈਂ ਮੁੜ ਪਸ਼ੂ ਥੀਂਣ ਨੂੰ,
ਆਦਮੀ ਬਣ ਬਣ ਥੱਕਿਆ।
ਇਨ੍ਹਾਂ ਪਸ਼ੂਆਂ ਦੇ ਕਿਹੇ ਨਿੱਕੇ ਨਿੱਕੇ ਕੰਮ ਸਾਰੇ,
ਤੇ ਸੌਹਣੀਆਂ ਥੋ ਜ਼ਿੰਮੇਵਾਰੀਆਂ,
ਘਾਹ ਖਾਣਾਂ, ਤੇ ਦੁੱਧ ਦੇਣਾਂ,
ਕਿਹਾ ਕੋਮਲ ਜਿਹਾ ਉਨਰ ਇਨ੍ਹਾਂ ਚੁਪਾਯਾਂ ਦਾ।
ਤੇ ਖੁਸ਼ੀ ਵਿੱਚ ਨੱਸਣਾਂ,
ਦੁਮ ਉੱਪਰ ਨੂੰ ਮੋੜਕੇ,
ਖੁਸ਼ੀ ਦੇ ਚੱਕਰ ਦੇ, ਉਤਾਹਾਂ ਨੂੰ ਕੁੱਦਦੇ,
ਤੇ ਨੱਸਣਾਂ ਬੇਤਹਾਸ਼ਾ ਅਗਾਹਾਂ ਨੂੰ !!
ਸਿੰਗਾਂ ਉੱਤੇ ਉਲਾਰਨਾਂ ਜੇਹੜਾ ਅੱਗੇ ਆਏ ਕੋਈ !!
ਬੱਸ ! ਇਨ੍ਹਾਂ ਹੀ ਕੰਮਾਂ ਲਈ
ਮਾਲਕ ਦੇ ਹੱਥ ਦੀਆਂ ਥਾਪੜੀਆਂ
ਤੇ ਵਡੀਆਂ ਵਡੀਆਂ ਖੁਸ਼ੀਆਂ,
ਲੂੰ ਕੰਡੇ ਕਰਨ ਵਾਲੇ ਪਿਆਰ ਦੀਆਂ।
ਮੁੜ ਮੁੜ ਲੋਚਾਂ ਪਸ਼ੂ ਥੀਣ ਨੂੰ,
ਮੈਂ ਆਦਮੀ ਬਣ ਬਣ ਥੱਕਿਆ।

---

# ਤੜਫਦੀ ਘੁੱਗੀ

ਆਪ ਮੁਹਾਰੀ ਜਾਨ ਮੇਰੀ ਤੜਫਦੀ ਜੇ !
ਤੜਫ, ਤੜਫ, ਮੈਂ ਰਹਿ ਗਈ ਜੇ ! ਦਿਨ ਰਾਤ ਤੜਫਦੀ !!
ਅੰਗ ਅੰਗ ਫਰਕਦਾ,
ਰੋਮ ਰੋਮ ਕੰਬਦਾ,
ਖੰਭ ਮੇਰੇ ਫੜਕਦੇ,
ਦਿਲ ਮੇਰਾ ਧੜਕਦਾ,
ਕੁਛ ਅਮਲੀ ਅਮਲੀ, ਪੀੜ ਕਮਾਲ ਨੀਂ !!

ਨ ਤੀਰ ਆਂਦਾ ਦਿੱਸਿਆ,
ਨ ਗੋਲੀ ਦੀ ਸੱਟ ਦੀ ਵਾਜ ਨੀਂ,
ਆਪ ਮੁਹਾਰੀ ਮੇਰੀ ਜਿੰਦ ਤੜਫਦੀ,
ਪੁੱਛ ਮੈਨੂੰ ਸਹੇਲੀਏ ! ਮੇਰਾ ਹਾਲ ਨੀਂ !!

ਤੜਫ ਤੜਫ, ਮੈਂ ਮੋਈ ਨੀਂ,
ਮੁੜ ਮੁੜ ਫੰਘਾਂ ਦੀ ਫਰ ਫਰਾਹਟ !
ਥਰ ਥਰ ਕੰਬਦਾ ਆਕਾਸ਼ ਦਿੱਸੇ
ਕਿਸ ਦੀ ਸੱਦ ਦੇ ਰਾਗ ਨੀਂ,
ਧਰਤ ਸਾਰੀ ਕੰਬਦੀ,
ਪੱਥਰਾਂ ਵਿਚ ਥਰਾਹਟ ਜਾਂਦੀ ਦਿੱਸਦੀ,
ਦਰਯਾਵਾਂ ਵਿਚ ਉਹੋ ਖੜਾਕ ਨੀਂ !!
ਇਕ ਜੀਵਨ-ਕੰਬਾਹਟ ਨੀਂ,
ਮੇਰਾ ਦਿਲ ਜਾਣਦਾ,
ਸੰਸਾਰ ਸਾਰਾ ਤੜਫਦਾ,

ਜਿੰਦ ਤੜਫਦੀ,
ਇਹ ਕਿੰਨੀਆਂ ਗੁੱਝੀਆਂ ਤੜਫਾਂ ਦੀ ਪੂਰੀ ਕੰਬਾਹਟ ਨੀਂ !!
ਰੂਪ ਨਹੀਂ ਓ, ਰੰਗ ਮੇਰਾ,
ਨਿਮਾਣੀ ਨਚੀਜ ਜੰਗਲ ਦੀ ਮੈਂ ਘੁੱਗੀ,
'ਹੂ' 'ਹੂ' ਬੱਸ ਕਰਨ ਮੈਂ ਇਕ ਸਿੱਖਿਆ,
ਮੈਂ ਕਿੱਕਰ ਕਿੱਕਰ ਉਡਦੀ ਕਮਲੀ ।
ਪਰ ਦੇਖ ਸਹੇਲੀਏ !
ਉਹ ਕਿਹਾ ਸਾਈਂ ਅਣਡਿੱਠਾ ਕੋਈ,
ਉਸਦਾ ਪਿਆਰ, ਕਿਆ ਕੁਛ ਕਮਾਲ ਨੀਂ,
ਆਪ ਮੁਹਾਰਾ ਪਿਆਰ ਦਾ ।
ਗਾਨੀ ਇਹ ਤੱਕੀ ਆ, ਗਲ ਮੇਰੇ ਵਿਚ,
ਇਹ ਗਾਨੀ ਆ, ਓਸ ਉੱਚੀ ਸਰਕਾਰ ਦੀ,
ਉਹ ਸਾਈਂ ਮੈਨੂੰ ਦਿੱਸੇ ਨਾਂਹ,
ਮੇਰੀ ਗਾਨੀ ਪਈ ਦੱਸਦੀ ਦਿਲ ਨੂੰ,
ਮੈਂ ਵੀ ਸੁਹਾਗਣ ਨਾਰ ਨੀਂ !!

ਆਪ ਮੁਹਾਰੀ ਜਾਨ ਮੇਰੀ ਤੜਫਦੀ,
ਚੰਨ ਨੂੰ ਵੇਖ, ਚੀਕਾਂ ਨਿਕਲ ਜਾਣ ਮੇਰੀਆਂ,
ਤੇ ਰੇਤ ਦਰਯਾਵਾਂ ਉੱਤੇ, ਚੰਨੇ ਦੀਆਂ ਚਾਨਣੀਆਂ,
ਫੁਲਾਹੀਆਂ ਦੇ ਫੁੱਲ ਪੀਲੇ ਪੀਲੇ, ਵੇਖ ਸਹੇਲੀਏ !
ਮੇਰੀਆਂ ਫਰਕਨ ਕਲਾਈਆਂ !!
ਰੂਪ ਰੰਗ ਜੰਗਲਾਂ ਦੇ ਦੇਖ ਮੰਗਲ, ਸਹੇਲੀਏ !
ਮੈਂ ਤਾਂ ਮਰ ਮਰ ਗਈਆਂ !!
ਨਿੱਕੀ ਮੇਰੀ ਜਿੰਦ,
ਪਰ ਦੇਖ ਸਹੇਲੀਏ !

ਦੋਵੇਂ ਢੋਲ ਤੇ ਕੰਡੇ ਸਭ ਸੱਟ ਮਾਰਦੇ,
ਅੱਗ ਤੇ ਹਵਾ ਸਾੜੇ,
ਲਹਿਰ ਮੈਨੂੰ ਡੋਬਦੀ,
ਗੋਲੀ ਚੱਲੇ, ਤੀਰ ਮਾਰੇ,
ਮੈਂ ਸਭ ਤਰਾਂ, ਸਭ ਤਰਫੋਂ ਹਲਾਲ ਨੀਂ !!
ਨਿੱਕੇ ਨਿੱਕੇ ਬੱਚੇ ਮਾਰਨ,
ਨਿੱਕੀਆਂ ਨਿੱਕੀਆਂ ਪ੍ਰੀਤ ਦੀਆਂ ਠੀਕਰੀਆਂ,
ਚੰਨ ਮਾਰੇ, ਸੂਰ ਮਾਰੇ,
ਗਗਨ ਮਾਰਨ ਨਿੱਕੇ ਨਿੱਕੇ ਤੀਰ ਨੀਂ,
'ਟਨ'–ਦਿਲ ਮੇਰੇ ਦੀ ਆਵਾਜ਼ ਹੁੰਦੀ,
ਜਿਵੇਂ ਵੱਜੇ ਸੱਟ ਖਾ ਖਾ ਘੜਿਆਲ ਨੀਂ ।
ਵਾਂਗ ਵੱਜਦੇ ਘੜਿਆਲ ਨੀਂ,
ਮੇਰਾ ਰੋਮ ਰੋਮ ਕੰਬੇ, ਇਹ ਮੇਰਾ ਹਾਲ ਨੀਂ !!
ਦਮ ਬਦਮ ਵੱਜੇ ਸੱਟ, ਸਹੇਲੀਏ !
ਦਮ ਬਦਮ ਉਹੋ ਵਾਜ ਨੀਂ,
ਜਾਨ ਮੇਰੀ ਆਪ ਮੁਹਾਰੀ ਤੜਫਦੀ,
ਤੜਫ, ਤੜਫ, ਮੈਂ ਮਰ ਗਈਆਂ ਨੀ,
ਅੰਗ ਅੰਗ ਫਰਕਦਾ,
ਰੋਮ ਰੋਮ ਕੰਬਦਾ, ਵਾਂਗ ਵੱਜਦੇ ਘੜਿਆਲ ਨੀਂ ।

---

## ਸੱਸੀ ਦੀ ਨੀਂਦ

ਪਿਆਰ ਦੀਆਂ ਬਾਹਾਂ ਵਿੱਚ
ਸੱਸੀ ਸੁੱਤੀ ਬੇਖਬਰ ਹੋ,
ਉਹਦਾ ਰੂਹ ਜਾਣਦਾ,
ਪਿਆਰ ਛੱਡ ਜਾਏ ਨਾਂਹ !!

ਇਹ ਮੁੱਢ ਕਦੀਮ ਦੀ ਖਬਰ
ਉਹਦੇ ਰੂਹ ਨੂੰ,
ਉਹ ਜਾਣੇ ਸੂਰਜ ਭਾਵੇਂ ਠੰਢਾ ਠਾਰ ਹੋ ਜਾਏ,
        ਪਿਆਰ ਛੱਡ ਜਾਏ ਨਾਂਹ !!

ਸੱਸੀ ਸੁੱਟਿਆ ਆਪਣੇ ਆਪ ਨੂੰ,
ਪਿਆਰ ਦੀਆਂ ਬਾਹੀਂ ਵਿਚ,
ਪਯਾਰ-ਬਾਹਾਂ ਨੇ ਘੁੱਟਿਆ ਸੱਸੀ ਨੂੰ,
ਠੰਢ ਸੀ ਪਈ ਜਿਹੀ,
ਸੱਸੀ ਨੂੰ ਨੀਂਦਰ ਆ ਗਈ !
ਸਦੀਆਂ ਦੀ ਟੁਰਦੀ ਮੰਜ਼ਲ ਤੇ ਅੱਪੜੀ,
ਉਹਦਾ ਰੂਹ ਜਾਣਦਾ–
        ਪਿਆਰ ਛੱਡ ਜਾਏ ਨਾਂਹ !!

ਸੱਸੀ ਨੂੰ ਪਯਾਰ-ਬਾਹੀਂ ਲੱਗੀਆਂ,
ਛੋਹ ਉਹ ਸਿੰਵਾਣ ਗਈ,
ਸੁਵਾਦ ਓਹੀ ਆਯਾ, ਜਿਹੜਾ ਅਜ਼ਲ ਥੀਂ ਸੀ ਚੱਖਿਆ,
ਸਿੰਵਾਣਕੇ ਸੱਸੀ ਸੌਂ ਗਈ
ਪਾ ਬਾਹੀਂ ਗਲੇ ਪਿਆਰ ਦੇ !!
ਪਿਆਰ-ਬਾਹਾਂ ਨੇ ਨੱਪਿਆ, ਘੁੱਟਿਆ, ਸੰਭਾਲਿਆ,
ਸਿਦਕ ਵਿੱਚ ਸੌਂ ਗਈ,
ਉਹਦਾ ਰੂਹ ਜਾਣਦਾ–
        ਪਿਆਰ ਛੱਡ ਜਾਏ ਨਾਂਹ !!
ਇਕ ਭੈੜਾ ਜਿਹਾ ਸੁਫਨਾਂ,
ਸੁੱਤੀ ਸੱਸੀ ਨੂੰ ਆਯਾ,

ਮੁੜ ਸਫਰ ਦਾ, ਮੁੜ ਟੁਰ ਪੈਂ'ਣ ਦਾ,
ਟੁਰਦੀ ਜੁ ਆਈ ਸੀ !!

'ਸੁਫਨਾ'

ਸੁੱਤੀ ਸੱਸੀ ਨੂੰ ਦਿਲ ਆਪਣਾ ਸੁੱਖਣੂੰਆਂ ਜਿਹਾ ਦਿੱਸਿਆ,
ਤੇ ਵੇਖਦੀ ਕੀਹ ਹੈ ?
ਡਾਚੀ ਉੱਚੀ ਕਿਸੀ ਦੇ ਕਚਾਵੇ
ਪਾ ਲੈ ਗਏ, ਕੋਈ ਪੁੰਨੂੰ ਨੂੰ ਉਡਾ ।
ਤੱਕੀਆਂ ਇਹ ਜ਼ਾਲਮ ਜਹੀਆਂ ਡਾਚੀਆਂ,
ਆਕਾਸ਼ ਵਿੱਚ ਉਡਦੀਆਂ ।
ਉਡਦੀਆਂ ਡਾਚੀਆਂ ਵੇਖ ਸੱਸੀ ਉੱਡ ਪਈ,
ਓਨੂੰ ਤਾਰਿਆਂ ਵਿੱਚ ਦਿੱਸਣ ਓਹ ਡਾਚੀਆਂ ਜਾਂਦੀਆਂ,
ਤੇ ਮੁਹਾਰਾਂ ਹੱਥ ਬਲੋਚਾਂ ਜ਼ਾਲਮਾਂ ਦੇ,
ਤੇ ਕੁਰਲਾਉਂਦੀਆਂ ਉਹ ਉਡਦੀਆਂ ਡਾਚੀਆਂ,
ਤੇ ਰੋਂਦੀਆਂ ਅੱਡੀਆਂ ਦੀ ਮਾਰ ਤੂੰ !!
ਸੱਸੀ ਪੁੱਛਦੀ ਆਪਣੇ ਦਿਲ ਕੋਲੂੰ,
ਕੀ ਮੰਜ਼ਲ ਪਿਆਰ ਦੀ ਹਾਲੇਂ ਦੂਰ ਹੈ ?
ਪਰ ਓਥੇ ਜਿੱਥੇ ਜਾ ਰਹੀਆਂ ਓਹ ਡਾਚੀਆਂ,
ਕੀ ਇਹ ਰਾਹ ਦੀ ਸਰਾਂ ਸੀ ? ਬੱਸ,
ਜਿੱਥੇ ਪੁੰਨੂੰ ਮਿਲਿਆ !!
ਨੀਂਦਰ ਸੁਫਨੇਂ ਵਿੱਚ ਦੀ ਲੰਘਦੀ ਦੀ ਖੁੱਲ੍ਹ ਗਈ,
'ਪੁੰਨੂੰ' 'ਪੁੰਨੂੰ' ਕੁਰਲਾਂਦੀ,
ਸੱਸੀ ਉੱਡੀ ਨੀਂਦਰ ਵਿੱਚ ਜਾਗਕੇ,
ਨੀਲੇ ਸੁੱਕੇ ਥਲ ਅਸਮਾਨ ਵਿੱਚ
ਪਿਆਸੀ, ਭੁੱਖੀ ਪੁੰਨੂੰ ਦੀ,

ਪੁੰਨੂ ਪੁੰਨੂ ਕੂਕਦੀ ਅਸਮਾਨਾਂ ਵਿੱਚ,
ਪੈਰ ਨੰਗੇ, ਸਿਰ ਨੰਗੇ ਉੱਡੀ ਉੱਡੀ ਜਾਉਂਦੀ,
ਤੇ ਅੱਗੇ ਅੱਗੇ ਜਾਂਦੀਆਂ ਦਿੱਸਣ
ਉਹ ਪੁੰਨੂ ਦੀਆਂ ਡਾਚੀਆਂ,
ਉਡਦੀਆਂ ਜਿਵੇਂ ਫੰਘਾਂ ਵਾਲੀਆਂ ਪਰੀਆਂ !!
ਤਾਰਿਆਂ ਵਿੱਚ ਦਿੱਸਣ, ਡਾਚੀਆਂ ਉਹ ਜਾਂਦੀਆਂ !!
ਹੱਫ ਹੱਫ ਦੌੜਦੀ ਢਹਿ ਪਈ,
ਢੱਠਿਆਂ ਸੁਪਨੇਂ ਨੂੰ ਠੋਕਰ ਵੱਜੀ
ਜਾਗ ਪਈ, ਨੀਂਦਰ ਵਿੱਚ ਜਾਗ ਦੇ ਸੁਫਨੇਂ ਥੀਂ,
        ਤੱਕਿਆ ਤੇ ਸੁੱਤੀ ਪਈ ਸੀ,
        ਪਿਆਰ ਬਾਹੀਂ ਪਾ ਕੇ,
ਤੇ ਪਿਆਰ ਬਾਹਾਂ ਸੀ ਘੁੱਟਿਆ, ਨੱਪਿਆ,
ਟੋਹਕੇ ਪਿਆਰ ਨੂੰ, ਸੁੱਤੀ ਸੁੱਤੀ ਸਿਞਾਣਕੇ,
ਤੇ ਮੁੜ ਪ੍ਰਤੀਤ ਇਹ ਜਾਣਕੇ,
ਠੀਕ ਪਹੁੰਚੀ ਆਣ ਮੰਜ਼ਲ ਪਿਆਰ ਤੇ,
ਉਹ ਦਾ ਰੂਹ ਜਾਣਦਾ—
        ਪਿਆਰ ਛੱਡ ਜਾਏ ਨਾਂਹ।
ਮੁੜ ਪਿਆਰ ਨੂੰ ਡਾਹਢੀ ਜੱਫੀ ਪਾ ਕੇ,
ਘੁੱਟਕੇ ਨੱਪਕੇ, ਤਹਕੀਕ ਮੁੜ ਕਰਕੇ,
ਸੱਸੀ ਪਿਆਰ-ਬਾਹਾਂ ਵਿਚ,
        ਮੁੜ ਸੌਂ ਗਈ।

---

# ਪਿੱਪਲ ਹੇਠ

ਪਿੱਪਲ ਹੇਠ ਇਹ ਧੂਣੀਂ ਪਈ ਰਮਦੀ,
ਊਦਾ ਧੂੰਆਂ ਪਿਆ ਨਿਕਲਦਾ,
ਅੱਗ ਪਈ ਮਘਦੀ !
ਬਾਵਰੀਆਂ ਵਾਲਾ ਬੈਰਾਗੀ ਇਕ ਬੈਠਾ
ਬਦਨ ਤੇ ਸਵਾਹ ਜਿਹੀ ਮਲੀ ਹੋਈ,
'ਰਾਮ' 'ਰਾਮ' ਕਰਦਾ,
ਹੱਥ ਵਿਚ ਰੁਦਰਾਖ਼ ਦੀ ਮਾਲਾ। ਮੋਟੇ ਮੋਟੇ ਮਣਕੇ
ਮੈਂ ਸਾਹਮਣੇ ਖਲੋ ਗਿਆ,
ਸਿਰ ਹਵਾ ਵਿਚ ਸੁੱਟਕੇ, ਕੁਝ ਹੈਰਾਨ ਜਿਹੀ ਗੁਸਤਾਖੀ ਵਿਚ,
ਤੇ ਟੱਕ ਬੰਨ੍ਹਕੇ ਤੱਕਣ ਲੱਗ ਪਿਆ,
ਮੇਰੇ ਨੈਣ ਪੁੱਛਦੇ:-
ਕੀ ਇਸ ਨੇ ਪਿਆਰ ਦੇ ਦਰਸ ਨਹੀਂ ਪਾਏ, ਹਾਲੇ ?
ਨਹੀਂ ਤਾਂ ਤਪ ਕਿਉਂ ਕਰਦਾ ਇਹ ਆਦਮੀ ?
ਖ਼ਾਕ ਸਿਰ ਤੇ ਕਿਉਂ ਪਾਈ ਹੈ ?
ਤੇ ਆਪਾ ਕਿਉਂ ਸਾੜਦਾ:-
ਮੈਂ ਬੋਲਿਆ ਕੁਛ ਨਾਂਹ,
ਬੱਸ ਦੇਖ ਦੇਖ ਪੁੱਛਦਾ।
ਉਹ ਬੈਰਾਗੀ ਬੁਲਾਉਂਦਾ ਰਹਿ ਗਿਆ,
'ਆਓ ਬੈਠੋ' ਆਖਦਾ,
ਮੈਂ ਨੱਸ ਖਲੋਤਾ,
'ਆਯਾ' 'ਆਯਾ' ਆਖਦਾ। ✓

———

## ਕੁਮਿਹਾਰ ਤੇ ਕੁਮਿਹਾਰਨ

ਅੱਗੇ ਇਕ ਪਾਸੇ ਤੱਕਿਆ ਗਿਰਾਂ ਵਿਚ,
ਬੈਠਾ ਕੁਮਿਹਾਰ ਤੇ ਕੋਲ ਬੈਠੀ ਓਸਦੀ ਕੁਮਿਹਾਰਨ,
ਕੁਮਿਹਾਰ ਚੱਕ ਉੱਤੇ ਕੁਜ਼ੇ ਪਿਆ ਘੜਦਾ,
ਤੇ ਕੁਮਿਹਾਰਨ ਮਿੱਟੀ ਪਈ ਗੁੰਨ੍ਹਦੀ,
ਮੈਂ ਜਾਂਦਾ ਜਾਂਦਾ ਰਹਿ ਗਿਆ।
ਅਟਕ ਗਿਆ ਮੈਂ ਦੋਹਾਂ ਦੇ ਮੇਲਵੀਂ ਮਜੂਰੀ ਵਿਚ,
ਮਿੱਟੀ ਬੇਸ਼ਕਲੀ ਤੱਕੀ
ਤੇ ਦੇਖੀਆਂ ਓਸ ਵਿਚ ਮੂਰਤਾਂ ਨਿਕਲਦੀਆਂ,
ਮੂੰਹ ਬੋਲਦੇ ਭਾਂਡੇ, ਖੜੇ ਕਤਾਰਾਂ ਦੀਆਂ ਕਤਾਰਾਂ,
ਕੁਮਿਹਾਰ ਦੀ ਹੱਥ ਦੀ ਛੋਹ ਨਾਲ,
ਬਾਹਰ ਆਣ ਮਿੱਟੀ ਥੀਂ ਹਜ਼ਾਰ ਰੂਪ।
ਸਿਰ ਨੰਗਾ ਕੁਮਿਹਾਰ ਬੈਠਾ,
ਖੱਦਰੇ ਦੇ ਝੱਗੇ ਵਿੱਚ
ਪੈਰ ਪਿਆ ਮਾਰਦਾ, ਹੱਥ ਪਿਆ ਫੇਰਦਾ,
ਤੇ ਠੱਪਦਾ, ਸੁਧਾਰਦਾ ਰੂਪ ਨੂੰ,
ਕੋਈ ਕਵੀ ਜਿਵੇਂ ਰਚਨਾਂ ਰਾਗ ਦੀ ਘੜਦਾ।

ਕੁਮਿਹਾਰਾਂ ਦਾ ਮਨ ਅਡੋਲ ਜੁੜਿਆ,
ਪਿਆਲੀਆਂ ਦੇ ਹੋਠਾਂ ਦੀਆਂ ਰੇਖਾਂ ਵਿਚ,
ਭਾਂਡਿਆਂ ਦੇ ਮੂੰਹਾਂ ਨੂੰ ਤੱਕਦਾ, ਬਣਾਂਦਾ, ਬੁਲਾਂਦਾ !!
ਰੂਪ ਮੂੰਹੋਂ ਬੋਲਦਾ ਘੁਮਿਹਾਰ ਆਖੇ,
ਕੁਮਿਹਾਰ ਕਿਸੀ ਰੰਗ ਵਿੱਚ ਜੁੜਿਆ,
ਬੈਠਾ ਇਕ ਸਮਾਧੀ ਵਿੱਚ,

ਤੇ ਸਮਾਧੀ ਮਨੂਰ ਦੀ ਰੂਪ ਪਈ ਪੈਦਾ ਕਰਦੀ !!

ਮੈਨੂੰ ਡੁੱਲ੍ਹਦੇ ਨੂੰ ਵੇਖਕੇ,
ਕੁਮਿਹਾਰਨ ਸੋਹਣੀ ਹੱਸ ਪਈ,
ਉਨੂੰ ਦੇਖ ਮੇਰੇ ਉਹ ਕੁਮਿਹਾਰ ਯਾਦ ਆਯਾ,
ਜਿਸ ਇਹ ਹੱਸਦਾ ਬਰਤਨ ਬਣਾਯਾ !!

## ਪੰਜਾਬ ਦੇ ਮਜੂਰ

ਓਏ ! ਮਜੂਰ ਚੰਗੇ ਲੱਗਦੇ !
ਨਿੱਕੇ ਨਿੱਕੇ ਖ਼ਿਆਲ ਇਨ੍ਹਾਂ ਦੇ,
ਓਨ੍ਹਾਂ ਵਿੱਚ ਢਲੀਆਂ ਇਨ੍ਹਾਂ ਦੀਆਂ ਜ਼ਿੰਦਗੀਆਂ,
ਸਾਦੇ ਸਾਦੇ ਚਿਹਰੇ, ਬੇਨਿਕਾਬ ਜਿਹੇ,
ਨ ਛੁਪਦੇ ਨ ਛੁਪਾਂਦੇ ਕੁਛ ਆਪਣਾ ।
ਨੰਗੇ ਨੰਗੇ ਦਿਲ ਇਨ੍ਹਾਂ ਦੇ,
ਭੋਲੇ ਭਾਲੇ ਲੋਕ ਤੇ ਆਲੀਆਂ ਭੋਲੀਆਂ ਗੱਲਾਂ ।
ਇਨ੍ਹਾਂ ਦੀ ਗਰੀਬੀ ਨਿੱਕੀ,
ਇਨ੍ਹਾਂ ਦਾ ਸੰਤੋਖ ਵੱਡਾ,
ਇਹ ਠੰਢੇ ਪਾਣੀ ਵਾਂਗ
ਮੇਰੇ ਜੀ ਨੂੰ ਠਾਰਦੇ !!

## ਹਲ ਵਾਹੁਣ ਵਾਲੇ

ਓਏ ! ਮੈਂ ਪੜ੍ਹਨ ਪੜ੍ਹਾਨ ਸਾਰਾ ਛੱਡਿਆ,
ਦਿਲ ਮੇਰਾ ਆਣ ਵਾਹੀਆਂ ਵਿੱਚ ਖੁੱਭਿਆ,

ਪੈਲੀਆਂ ਮੇਰੀਆਂ ਕਿਤਾਬਾਂ ਹੋਈਆਂ,
ਜੱਟ ਬੂਟ ਮੇਰੇ ਯਾਰ ਵੇ !!
ਲੱਸੀ ਦਾ ਛੰਨਾਂ ਦਿੰਦੇ,
ਬਾਜਰੇ ਦੀ ਰੋਟੀ,
ਮੱਖਣ ਦੀ ਪਿੰਨੀਂ ਦਿੰਦੇ,
ਦੁੱਧ ਦੀਆਂ ਕਟੋਰੀਆਂ,
ਸਾਗ ਦਿੰਦੇ, ਦਾਣੇ ਦਿੰਦੇ ਭੁੰਨੇਂ।
ਮੱਕੀ, ਜਵਾਰ ਤੇ ਛੋਲਿਆਂ।
ਪਾਣੀ ਠੰਢਾ ਖੂਹਾਂ ਦਾ ਦਿੰਦੇ,
ਖੁਸ਼ੀ ਦਿੰਦੇ ਪੀਣ ਨੂੰ, ਜੀਣ ਨੂੰ,
ਢਿੱਬੇ ਢੇਰ ਸਾਰੇ ਢਾਹ ਮਦਾਨ ਕਰਨ,
ਇਹ ਲੋਕੀਂ ਹਨ ਮੇਰੇ ਰੱਬ ਦੀਆਂ ਪੈਲੀਆਂ।
ਬੀਜ ਬੀਜਣ, ਏਹ ਹਲ ਚਲਾਣ,
ਘਾਲਾਂ ਘਾਲਣ ਪੂਰੀਆਂ।
ਖਾਣ ਥੋੜ੍ਹਾ, ਪਹਿਨਣ ਮੋਟਾ ਸੋਟਾ,
ਵੇਖਣ ਮੁੜ ਮੁੜ ਵੱਲ ਬੱਦਲਾਂ,
ਇਹ ਹਨ ਜੱਗ ਦੇ ਭੰਡਾਰੀ,
ਰਾਜੇ ਹੱਥ ਅੱਡ ਅੱਡ ਮੰਗਦੇ ਇੱਥੂੰ ਰੋਟੀਆਂ !!

## ਸੋਹਣੀ ਦੀ ਝੁੱਗੀ

ਮੈਨੂੰ ਦਿੱਸਦੀ ਝਨਾਂ ਦੇ ਪਾਰਲੇ ਕੰਢੇ,
ਦੂਰ ਨੂਰ ਵਿਚ ਡੁੱਬੀ ਨਿੱਕੀ ਜਿਹੀ ਝੁੱਗੀ,
ਸਿਰਫ ਉਹ ਥਾਂ ਚਮਕਦੀ,

ਹੋਰ ਸਭ ਝਨਾਂ ਦਾ ਪਾਣੀ ਤੇ ਕੰਢਾ ਹਨੇਰਾ ਹਨੇਰਾ,
ਤੇ ਹਨੇਰੇ ਵਿਚ ਚਮਕਦੀ ਉਹ ਇਕ ਤਾਰਾ,
ਇਕ ਖਿੱਟੀ ਨੂਰ ਦੀ,
ਇਹ ਸੋਹਣੀ ਦਾ ਦਿਲ ਹੈ !!
ਇੱਥੇ ਵੱਸਦੀ ਸਦਾ ਦੀ ਜ਼ਿੰਦਗੀ,
ਪੰਜਾਬ ਦੀ ਭਖਦੀ, ਕੂਕਦੀ ਜਵਾਨੀ ।

ਇਸ ਝੁੱਗੀ ਥੀਂ ਵਾਰੇ ਲੱਖ ਲੱਖ ਸਲਤਨਤਾਂ,
ਝਨਾਂ ਰੋਹੜ ਵਾਰਦਾ ਲੱਖ ਵੈਰੀ,
ਤੇ ਰੱਖਦਾ ਜੰਜੀਰਾਂ ਪਾ ਆਪਣੇ ਕੰਢੇ ਤੇ ਇਹ ਝੁੱਗੀ,
ਇਹ ਝੁੱਗੀ ਸਦਾ ਵੱਸਦੀ,
ਦੀਵਾ ਅੰਦਰ ਪਿਆ ਬਲਦਾ,
ਸੋਹਣੀ ਦਾ ਫਕੀਰ-ਪਾਤਸ਼ਾਹ ਇੱਥੇ ਵੱਸਦਾ !!

## ਖੂਹ ਉੱਤੇ

੧.

ਕੋਲ ਇਹ ਖੂਹੇ ਉੱਤੇ ਪਿੱਪਲ ਹੇਠ
ਨਿੱਕੀ ਵੱਡੀ ਘੱਗਰੀਆਂ,
ਨਿੱਕੀਆਂ ਨਿੱਕੀਆਂ ਬਾਹਾਂ,
ਵੱਡੀਆਂ ਵੱਡੀਆਂ ਲੱਜਾਂ,
ਕੁੜੀਆਂ ਪੰਜਾਬ ਦੀਆਂ !
ਪਾਣੀ ਪਈਆਂ ਭਰਦੀਆਂ ।
ਪਾਣੀ ਖੂਹ ਵਿੱਚੋਂ ਕੱਢਦੀਆਂ,

ਕੁਛ ਡੁਹਲਦੀਆਂ ਕੁਛ ਭਰਦੀਆਂ,
ਕੁਛ ਛੱਟੇ ਮਾਰ ਮਾਰ ਵਵਾਂਦੀਆਂ,
ਮੂੰਹ ਤੇ ਪਾਂਦੀਆਂ, ਡੋਹਲ ਡੋਹਲ ਹੱਥਾਂ ਨਾਲ,
ਪੈਰਾਂ ਨੂੰ ਨੁਹਾਲਦੀਆਂ !
ਆਏ ਗਏ ਕਦੀ ਕਵੀਸ਼ਰ ਨੂੰ
ਪਾਣੀ ਬੁੱਕਾਂ ਨਾਲ ਪਿਆਲਦੀਆਂ !
ਖੂਹ ਤੇ ਵੀ ਇਕ ਜੀਵਨ ਰੰਗ ਬਰੰਗੀ ਹੈ,
ਦੋ ਗੱਲਾਂ ਕਰਣੀਆਂ ਕਰਾਣੀਆਂ,
ਦੋ ਸੁਣਨੀਆਂ ਸੁਣਾਉਣੀਆਂ,
ਉਹ ਇਕ ਦੂਜੇ ਦਾ ਹੱਥ ਵਟਾਉਣਾ,
ਘੜੇ ਭਰੇ ਭਰੇ ਚੱਕਣੇਂ ਚਕਾਉਣੇਂ,
ਰਲ ਮਿਲ ਗਾਉਣਾਂ, ਹੇਕ੍ਹਾਂ ਲਾਉਣੀਆਂ।

੨.

ਫਟਾ ਫਟਾ ਝੱਗਾ ਇਕ ਜੋਬਨਾਂ ਨੂੰ ਕੱਜਦਾ,
ਅਰਕਾਂ ਨੰਗੀਆਂ ਪਈਆਂ ਹੋਂਦੀਆਂ,
ਤੇ ਛਾਤੀ ਦੀ ਲੀਰਾਂ ਹਵਾ ਪਈ ਚੁੱਕਦੀ;
ਇਹ ਭੈੜੀ ਹਵਾ ਕੇਹੀ ਪਈ ਵਗਦੀ,
ਖਾਹ ਮਖਾਹ ਛੇੜਦੀ, ਤੰਗ ਪਈ ਕਰਦੀ,
ਮੁੜ ਮੁੜ ਦੱਸਦੀ ਲੀਰਾਂ ਵਿੱਚੂੰ ਨੰਗੇ ਨੰਗੇ ਅੰਗ ਮੇਰੇ !

ਸੁੱਥਣ ਸੂਸੀ ਦੀ ਮੇਰੀ ਵਿੱਚ
ਲਾਲ, ਲਾਲ ਧਾਰੀਆਂ,
ਇਹ ਪਾਣੀ ਦੀਆਂ ਲਹਿਰਾਂ ਮੇਰੀ ਸੁੱਥਣ ਦੇ ਪੱਲੇ,
ਲਹਿਰ ਲਹਿਰ ਹੋ ਮੇਰੀਆਂ ਜੰਘਾਂ ਪਈ ਕੱਜਦੀ।

ਪੈਰ ਨੰਗੇ ਮੇਰੇ, ਚਿੱਟੀ ਦੁੱਧ ਮੇਰੀ ਪਿੰਨੀਆਂ।
ਚੁੰਨੀਂ ਨਿੱਕੀ ਜਹੀ ਮੇਰੇ ਸਿਰ ਤੇ,
ਵਾਲ ਮੇਰੇ ਸਿੱਜੇ ਖੂਹ ਦੇ ਪਾਣੀਆਂ !!
ਵੀਣੀ ਮੇਰੀ ਵਿੱਚ ਕੱਚ ਦੀਆਂ ਵੰਗਾਂ,
ਕੰਨਾਂ ਵਿੱਚ ਚਾਂਦੀ ਸੋਨੇਂ ਦੇ ਮੱਛਰਿਆਲੇ,
ਰਲ ਮਿਲ, ਰਲ ਮਿਲ ਗਹਿਣੇ ਸਾਰੇ
ਮੇਰੀ ਸਿਫਤ ਪਏ ਕਰਦੇ !

੩.

ਖੂਹ ਉੱਤੇ ਵੱਸਦਾ,
ਗਿਰਾਂ ਵੀ ਇਕ ਸ਼ਹਿਰ ਹੋ ਦਿੱਸਦਾ,
ਫਕੀਰ ਸਾਈਂ ਲੋਕ ਇੱਥੇ ਮਿਲਦੇ,
ਤੇ ਇਨ੍ਹਾਂ ਕੁੜੀਆਂ ਦੀਆਂ ਅੱਖਾਂ ਵਿੱਚ
ਲੱਜਾਂ ਸੁੱਟ ਸੁੱਟ ਪਾਣੀ ਓਹ ਭਰਦੇ,
ਇਹ ਮੇਲਾ ਸੰਜੋਗੀ ਹੁੰਦਾ !!

੪.

ਤੱਕ ਤੱਕ ਖੂਹ ਦੀ ਰੌਣਕ ਤੇ ਰੰਗ ਸਾਰਾ,
ਮੁੜ ਮੁੜ ਤੱਕਣਾ !!
ਮੇਲੇ ਦੀ ਖੁਸ਼ੀ ਕੁੱਟ ਕੁੱਟ ਦਿਲ ਵਿੱਚ ਭਰਨਾ,
ਉਛਲਣਾਂ ਤੇ ਕੁੱਦਣਾਂ, ਹੱਸਣਾਂ ਤੇ ਖੇਡਣਾ,
ਅਨਵਾਹੀਆਂ ਵਿੱਚ ਨੱਸਣਾਂ, ਤੇ ਦੌੜਣਾਂ,
ਹਫੀ ਹਫੀ ਆਣਾ, ਮੁੜ ਮੁੜ ਜਾਣਾ,
ਪਾਣੀ ਖੂਹਾਂ ਤੇ ਪੀਣਾਂ ਬੁਕ ਬੁਕ ਭਰਕੇ !
ਕਰਨਾਂ ਕੰਮ ਕੋਈ ਨਾਂਹ,
ਪਰ ਵਿਹਲ ਵੀ ਨਾ ਲੱਗਣੀ,
ਕੰਮ ਸਾਰੇ ਭਾਰੇ ਵੱਡੇ ਵੱਡੇ !

---

# ਦਰਯਾ ਕਿਨਾਰੇ

੧.

ਦਰਯਾ ਕਿਨਾਰੇ ਰੇਤਾਂ ਚਿੱਟੀਆਂ ਵਿਚ ਲਿਟਣਾਂ !
ਨੰਗੇ ਹੋ ਧੁੱਪਾਂ ਵਿਚ ਲੇਟਣਾਂ,
ਤੇ ਮਾਰ ਛਾਲ ਦਰਯਾ ਵਿਚ ਨ੍ਹਾਣਾ,
ਤਰਨਾਂ ਤੇ ਡੁਬਣਾਂ ਤੇ ਧਾਰ ਵਿਚ ਬਹਿਣਾਂ;
ਹੱਥ ਪੈਰ ਮਾਰਨਾਂ, ਪਾਣੀ ਉਛਾਲਣਾਂ,
ਤੇ ਛੱਟਿਆਂ ਵਿਚ ਕਿਰਨਾਂ ਨੂੰ ਪਕੜਨਾਂ।
ਮੱਛੀਆਂ ਉਡਦੀਆਂ ਨੂੰ ਤੱਕਣਾਂ,
ਤੇ ਤਰਦੀਆਂ ਨੂੰ ਹੱਥਾਂ ਨਾਲ ਫੜ ਫੜ ਨਸਾਣਾਂ !
ਨ੍ਹਾ ਧੋ ਆਖਣਾ:-'ਮੇਰੇ ਜਿਹਾ ਕੌਣ ਹੈ ?'

੨.

ਮੁੜ ਮੁੜ ਦਰਿਯਾਵਾਂ ਦੀ ਛਾਤੀ ਵਿਚ,
ਖੁਸ਼ੀਆਂ ਦਾ ਮੂੰਹ ਤੱਕਣਾਂ,
ਨਿੱਕੇ ਨਿੱਕੇ, ਚਿੱਟੇ ਚਿੱਟੇ, ਧੋਤੇ ਧਾਤੇ ਪੱਥਰਾਂ ਨੂੰ ਚੁਣਨਾਂ,
ਪੱਥਰਾਂ ਨੂੰ ਪੂਜਣਾਂ, ਚੁੰਮਣਾਂ, ਹੀਰੇ ਮੇਰੀ ਖੁਸ਼ੀ ਦੇ !
ਲੰਮੇਂ ਲੰਮੇਂ ਘਾਹਾਂ ਦੇ ਚਿੱਟੇ ਚਿੱਟੇ ਬੁੰਬਲਾਂ ਨੂੰ ਖੋਹਕੇ ਆਪਣੀ
ਪਗੜੀ ਵਿਚ ਟੁੰਗਣਾਂ !
ਕਦੀ ਕਸੁੰਭੇ ਦਾ ਸਿਹਰਾ ਪਾਈ ਫਿਰਨਾਂ ਦਰਯਾ ਕਿਨਾਰੇ,
ਕਦੀ ਢਾਕ ਦੀ ਲਾਲ ਲਾਲ ਅੱਗ ਨੂੰ ਚਾ ਗਲੇ ਲਾਉਣਾਂ,
ਕਦੀ ਤੂਤਾਂ ਦੀਆਂ ਟਾਹਣੀਆਂ ਨੂੰ ਵਾਜ ਦੇ ਬੁਲਾਉਣਾਂ,
ਉਨ੍ਹਾਂ ਨੂੰ ਝੂੰਣਨਾਂ, ਜਗਾਉਣਾਂ, ਹਿਲਾਉਣਾਂ !
ਕਦੀ ਪਿੱਪਲਾਂ ਤੇ ਬੋਹੜਾਂ ਨਾਲ ਗਿੱਝਣਾਂ !

ਕ'3 ੨੨੨'

ਮੁੜ ਮੁੜ ਖੁਸ਼ੀਆਂ ਦੇ ਮੂੰਹ ਚੁੰਮਣੇ,
ਚੁੰਮ ਚੁੰਮ ਘੁੱਟ ਜਿਹੇ ਭਰਨੇ,
'ਇਹ ਮਿੱਠਾ, ਇਹ ਖੱਟਾ', ਇਹੋ ਪਏ ਕਰਨਾਂ।
ਦੌੜ ਦੌੜ ਬਿਰਛਾਂ ਨੂੰ ਪਲੰਬਣਾਂ!
ਪੱਥਰਾਂ ਨੂੰ ਚੱਕ ਮਾਰਦੇ ਫਿਰਨਾਂ,
ਇਕ ਵਹਿਸ਼ੀ ਜਹੇ ਜੋਸ਼ ਪਿਆਰ ਵਿਚ,
ਘਾਹ ਨਾਲ ਮਿਲ ਮਿਲ ਰੋਣਾਂ!!

ਨੇਮਾਂ ਵਾਲੀ ਗੱਲ ਨ ਕਰਨੀ ਕਾਈ,
ਧਰਮਾਂ ਕਰਮਾਂ ਥੀਂ ਨੱਸਣਾਂ,
ਅਨੇਮੀ ਰਹਿਣਾਂ, ਸੋਚ ਸਾਰੀ ਡੋਬਣਾ,
ਹੱਸਣਾਂ ਤੇ ਰੋਣਾਂ, ਤੇ ਚੀਖਣਾਂ,
ਤੇ ਦਰਯਾਵਾਂ ਕਿਨਾਰੇ ਦੌੜਦੇ ਫਿਰਨਾਂ;
ਪਾਗਲ ਜਿਹਾ, ਵਹਿਸ਼ੀ ਇਹ ਚਾ ਮੇਰਾ,
ਆਖੇ ਨਹੀਂ ਲੱਗਦਾ, ਨੇਮ ਵਿਚ ਨ ਗੱਜਦਾ।
ਸਦਕੇ! ਤੁਸੀਂ ਜਾਓ, ਜਿੱਧਰ ਜਾਣਾਂ,
ਮੈਨੂੰ ਰਾਹ ਦੀ ਲੋੜ ਨਾਹੀਂ,
ਮੈਨੂੰ ਤਾਂ ਪਤਾ ਨਹੀਂ ਮੈਂ ਕੀ ਪਿਆ ਕਰਦਾ!!

---

## ਹਨੂਮਾਨ

ਭਖਦੀ ਇਕ ਮਾਲਾ ਲਾਲਾਂ ਦੀ,
ਹਨੂਮਾਨ ਨੂੰ ਲੰਕਾ ਦੇ ਰਾਜੇ ਨੇ ਭੇਟ ਕੀਤੀ,
ਲੱਖਾਂ ਕਰੋੜਾਂ ਦੀ ਉਹ ਮਾਲਾ,

ਪਾਣੀ ਡਲ੍ਹਕਣ ਕਹਿਰ ਕਮਾਲ ਦੇ ਡਲੀ ਡਲੀ,
ਕਿਹੀਆਂ ਚਮਕਦੀਆਂ ਚੂੰਨੀਆਂ !!

ਪਰ ਹਨੂਮਾਨ ਨੂੰ ਤਾਂ ਖਾਣ ਦਾ ਸੁਵਾਦ ਸੀ,
ਭੰਨ ਭੰਨ ਤੱਕਦਾ, ਇਨ੍ਹਾਂ ਵਿਚ ਕੋਈ ਗਿਰੀਆਂ ?
ਗਿਰੀ ਨ ਨਿੱਕਲੀ ਕੋਈ,
ਤੋੜ ਤੋੜ ਵੇਖਦਾ,
ਇਹ ਕੀ ? ਇਨ੍ਹਾਂ ਦੇ ਦਿਲ ਨਾਂਹ ?
ਚਿਹਰੇ ਇਨ੍ਹਾਂ ਦੇ ਕਿਹੇ ਸਨ ਭਖਦੇ ?
ਅੰਦਰ ਇਨ੍ਹਾਂ ਦੇ ਕਿਧਰੇ ਰਾਮ ਨਾਮ ਨਾਂਹ ?
ਇਹ ਲਾਲੀ ਕਿਹੀ ਚੜ੍ਹੀ ਸੀ ?
ਦੰਗ ਹੋ ਹੋ ਭੰਨਦਾ ਤੇ ਸੁੱਟਦਾ,
ਮਣੀਆਂ ਨਿਰਜਿੰਦ ਸਨ !!

---

## ਸਾਧਣੀ ਦੀ ਢੋਕ

੧.

ਨਿੱਕੀ ਜਿਹੀ ਢੋਕ ਮੇਰੀ,
ਮੈਰਿਓਂ ਪਾਰ, ਇਕ ਵਗਦੇ ਕੱਸ ਦੇ ਕੰਢੇ,
ਗੋਹੇ ਦਾ ਲਿੱਪਿਆ ਸਾਫ ਸੁਥਰਾ ਵਿਹੜਾ,
ਵਿੱਚ ਖੜਾ ਸਿੱਧਾ ਧਰੇਕ ਦਾ ਬੂਟਾ।
ਵੇਲੇ ਸਿਰ ਧਰੇਕ ਮੇਰੀ ਫੁੱਲਦੀ,
ਊਦੇ ਊਦੇ ਫੁੱਲ ਨਾਜ਼ਕ ਜਿਹੀ ਖੁਸ਼ਬੋ ਦਿੰਦੇ,
ਮੇਰੇ ਵਿਹੜੇ ਦੀ ਛਾਂ ਪਈ ਮਹਿਕਦੀ !!

੨.

ਕੰਧਾਂ ਮੇਰੀਆਂ ਮਿੱਟੀ ਨਾਲ ਲਿੰਬੀਆਂ,
ਜਿਨ੍ਹਾਂ ਰਾਹੀਂ ਸਭ ਬੂਹੇ ਬੰਦ ਵੀ,
ਹਵਾ ਆ ਜਾ ਸੱਕਦੀ,
ਪੁਰਾਣਾ ਕਾਠ ਕਾਲਖ ਨਾਲ ਗਲੇਫਿਆ,
ਤੇ ਬੂਹੇ ਤੇ ਥੰਭ ਇਕ ਉਮਰ ਦੇ ਥਿੰਧੇ ਨਾਲ ਪੋਚੇ।

੩.

ਚਾਨਣੀ ਰਾਤ ਵਿੱਚ ਕੱਸ ਦੀ ਨਿੱਕੀ ਨਿੱਤ੍ਰੇ ਸਾਫ ਪਾਣੀ ਦੀ ਰੌਂ,
ਕਿਵ ਮੇਰੇ ਸਾਹਮਣੇ ਰੰਗ ਬਰੰਗੀ ਰੇਤ ਦੇ ਕਿਣਕਿਆਂ ਤੇ ਵਗਦੀ
ਇਕ ਪਿੰਘਰੀ ਚਾਂਦੀ ਦੀ ਧਾਰ ਜਾਣ ਪੈਂਦੀ,
ਪਾਣੀਆਂ ਤੇ ਕਿੰਕਰਾਂ ਤੇ ਰੇਤਾਂ ਦੀ ਛੋਹ ਦੀ ਮਿੱਠੀ ਮਿੱਠੀ ਛਾਣ ਛਾਣ
ਆਉਂਦੀ,
ਤੇ ਮੈਂ ਬਹਿ ਬਹਿ, ਉਠ ਉਠ, ਟਹਿਲ ਟਹਿਲ, ਤੱਕਦੀ,
ਚਾਂਨਣੀ ਤੇ ਘੁਲੀ ਚਾਂਦੀ ਦੀ ਰੌ ਦਾ ਆਪੇ ਵਿੱਚ ਖੇਡਣਾਂ !
ਤੇ ਉਸ ਵਿੱਚ ਉਹ ਮੱਛੀਆਂ ਦੇ ਪੂੰਗਰਾਂ ਦਾ ਤਰਨਾ,
ਤੇ ਉਹ ਸੂਖਮ ਬਰੀਕ ਵਾਲ ਵਾਂਗੂ ਲਹਿਰਦੇ ਕੇਸ ਓਸ ਵਗਦੀ
ਰੌਂ ਦੇ !!

੪.

ਮੇਰੀ ਢੋਕ ਦੇ ਕੋਠੇ ਉੱਤੇ,
ਨੀਲਾ ਤਾਰਿਆਂ ਵਾਲਾ ਪਰ ਕੋਠੜਾ;
ਰਾਤੀ ਮੈਂ ਉੱਤੇ, ਅਨੰਤ ਹੇਠ,
ਡਾਹ ਸੱਥਰ ਆਪਣਾ ਲੇਟਦੀ,
ਰਾਣੀ ਜਿਵੇਂ ਜੱਗ ਦੀ !!

ਪਾਣੀ ਪੀਣ ਨੂੰ ਲਾਲ ਇਕ ਮਿੱਟੀ ਦਾ ਘੜਾ,
ਕਾਂਸੀ ਦੇ ਛੰਨੇ ਨਾਲ ਕੱਜਿਆ,
ਦਿਲ ਮੇਰਾ ਚੰਗਾ, ਅਕੱਲ ਵਿੱਚ,
ਜਿੱਥੇ ਘਮਸਾਨ ਪਿਆ ਅਜਬ ਪ੍ਰਕਾਸ਼ ਦਾ।

੫.

ਮੈਂ ਕਿਸੇ ਨੂੰ ਬੂਹਾ ਨਹੀਂ ਖੋਹਲਦੀ,
ਲੋਕੀ ਚਾਂਈ ਚਾਂਈ ਦਿਲ ਮੇਰੇ ਵਿੱਚ ਆ ਵੜਦੇ,
ਤੇ ਇਕ ਉਡਾਰੂ ਜਿਹਾ ਨਸ਼ਾ,
ਮੇਰੇ ਸਿਰ ਦੀ ਝੂਮ ਜਿਹੀ,
ਮੇਰੇ ਦਿਲ ਦਾ ਸੁਵਾਦ ਜਿਹਾ,
ਮੈਨੂੰ ਛੱਡ, ਨੱਸ, ਉੱਡ ਟੁਰਦਾ,
ਬਹੁ ਪੈਰਾਂ ਦਾ ਆਣਾ ਜਾਣਾ
ਦਿਲ ਮੇਰੇ ਵਿੱਚ ਧੂੜ ਜਿਹੀ ਪਾਂਦਾ,
ਮੈਂ ਬੂਹਾ ਤਾਹੀਂ ਨ ਖੋਹਲਾਂ,
ਲੋਕੀਂ ਨਹੀਂ ਜਾਣਦੇ,
ਮੈਂ ਜੀਂਦੀ ਇਕ ਅਮਲ ਜਿਹੇ ਤੇ,
ਲੋਕੀਂ ਮੇਰਾ ਅਮਲ ਆਣ ਤੋੜਦੇ !!

੬.

ਜਦ ਮਿੱਟੀ ਢੱਕਦੀ ਦੁਨੀਆਂ ਸਾਰੀ ਸੈਂਦੀ,
ਸ਼ਹਿਰਾਂ ਦੇ ਸ਼ਹਿਰ ਡਿੱਗਦੇ ਨੀਂਦਰ ਵਿੱਚ,
ਵਾਂਗ ਕਿਸੇ ਗੜਗੜਾਂਦੇ ਸ਼ਰਾਬੀਏ ਦੇ ਵਿੱਚ ਕਿਸੀ ਸ਼ਹਿਰ ਦੀ ਮੋਰੀ,
ਓਸ ਵੇਲੇ ਮੈਂ ਆਪਣੀ ਢੋਕ ਦਾ ਜਾਦੂ ਇਕ ਵੇਖਦੀ,
ਮੇਰੀ ਢੋਕ ਜ਼ਮੀਨ ਥੀਂ ਉੱਠਦੀ,
ਚਾਈ ਜਿਵੇਂ ਪਰੀਆਂ ਨੇ ਆਣ ਇਹ,

Mystic (ਸਾ:ਪ੍ਰਾਜ ਨੰ ੩੨)

ਇਉਂ ਉਠਦੀ ਜਿਵੇਂ ਢੰਘਾਂ ਵਾਲੀ ਜੀਂਦੀ ਇਹ ਚੀਜ ਕੋਈ,
ਨਾਲੇ ਮੈਂ ਉਠਦੀ ਸੁੱਤੀ ਸੁਤਾਈ ਢੋਕ ਦੇ ਛੱਤ ਉਤੇ,
ਨਾਲੇ ਮੇਰਾ ਕੱਖਾਂ ਦਾ ਸੱਥਰ।
ਇਉਂ ਸਾਰੀ ਢੋਕ ਮੇਰੀ ਇਕ ਜਾਦੂ ਜਿਹਾ ਉਠਦੀ,
ਸ਼ਹਿਰਾਂ ਥੀਂ ਉੱਚੀ ਉਡਦੀ ਜਿਵੇਂ ਇਹ ਇਕ ਬਲਦਾ ਤਾਰਾ,
ਉੱਚਾ ਉੱਚਾ ਮੈਨੂੰ ਖੜਦੀ,
ਸ਼ਹਿਰਾਂ ਦੇ ਸ਼ਹਿਰ ਸਬਾਰ ਸਾਰੇ,
ਵਿਛੇ ਨਿਰਜਿੰਦ ਜਿਹੇ ਦੋ ਸਿੰਮਤਾਂ ਦੇ ਨਕਸ਼ੇ,
ਬਾਦਸ਼ਾਹਾਂ ਦੇ ਮਹਲਾਂ ਤੇ ਮੀਨਾਰਾਂ ਥੀਂ ਉੱਪਰ ਮੇਰੀ ਢੋਕ ਵਗਦੀ,
ਮੇਰੀ ਢੋਕ ਉੱਡਦੀ
ਮੇਰਾ ਪਰਾਂ ਵਾਲਾ ਤਾਰਾ!!

---

(ਇਨੀ)

## ਘਰ ਕੀ ਗਹਲ ਚੰਗੀ

੧.

ਪਾਣੀ ਕਾਂਸੀ ਦੇ ਛੰਨੇ ਵਿਚ ਪਾ,
ਲਿਆ ਮੈਨੂੰ ਪਿਲਾਂਦੀ,
ਮੇਰੀ ਘਰ ਦੀ ਚੰਗੀ ਗਹਲ!!
ਇਸ ਪਾਣੀ ਦਾ ਕੁਝ ਰੰਗ ਅੱਜ ਹੋਰ,
ਚਮਕ ਅਣੋਖੀ, ਇਸ ਛੰਨੇ ਵਿੱਚੂ ਖੁਸ਼ਬੋ ਪਈ ਆਉਂਦੀ!!

Love

ਉਹ ਚੱਲ, ਜਾ, ਦੂਰ ਹੋ ਇਹ ਪਾਣੀ ਘੜਾ ਭਰ ਆਣਦੀ,
ਚਾਂਦੀਚਸ਼ਮਿਆਂ ਨਚਦਿਆਂ ਦਾ ਇਹ ਪਾਣੀ,
ਉਹ ਚਾਈਂ ਚਾਈਂ, ਭਰ ਭਰ ਆਣਦੀ,

ਲਾਲ ਲਾਲ, ਮਿੱਟੀ ਦਾ ਘੜਾ ਡਬੋਂਦੀ,
ਤੇ ਸੋਮਿਆਂ ਵਿਚ ਡੁਬੋ ਰੱਖਦੀ,
ਬੇਹੋਸ਼ ਜਿਹਾ ਘੜਾ ਹੁੰਦਾ ਜਾਂਦਾ,
ਹਾਂ ਚੁੱਪ ਚੁੱਪ, ਨਕੋ ਨੱਕ ਭਰਿਆ, ਡੁੱਬਿਆ ਘੜਾ, ਮਸਤ, ਔਲੀਆ ਜਿਹਾ,
ਗਹਲ ਮੇਰੀ ਚੱਕ ਉਨੂੰ ਘਰ ਲੈ ਆਉਂਦੀ,
ਤੇ ਰਾਹ ਸਾਰਾ ਗਾਉਂਦੀ ਜਪੁ ਸਾਹਿਬ ਸਾਰਾ ਤੇ ਘਰ ਮੇਰੇ ਆਉਂਦੀ,
ਜਿਵੇਂ ਇਕ ਦੇਵੀਆਂ ਦਾ ਝੁੰਡ ਗਾਂਦਾ ਆਂਦਾ,
ਢੱਕਿਆਂ ਤੇ ਢਿੱਬਿਆਂ ਤੇ ਚੜ੍ਹ,
ਠੰਢੇ ਚਸ਼ਮਿਆਂ ਦੇ ਪਾਣੀਆਂ ਦੇ ਸੁਆਦ ਵਿਚ,
ਪਾਣੀ ਭਰ, ਗਹਲ ਮੇਰੀ ਆਉਂਦੀ।

੨.

ਸਵੇਰ ਵੇਲੇ, ਪੰਛੀਆਂ ਦੇ ਕੀਰਤਨ ਦੀ ਧੁਨਿ ਸੁਣ,
ਸੋਹਣੀ, ਜਵਾਨ, ਮਹਿੰਦੀ ਨਾਲ ਹੱਥ ਪੈਰ ਰੰਗੀ,
ਦੰਦ ਖੰਡ ਦੇ ਚੂੜੇ ਵਾਲੀ ਪਿਆਰੀ ਜਾਗਦੀ,
ਸਾਲੂ ਸੂਹੇ ਵਾਲੀ ਦੁੱਧ ਚੋਂਣ ਜਾਉਂਦੀਂ,
ਧਾਰ ਨੀਲੀ ਗਊ ਕੱਢਦੀ।
ਆਟਾ ਜਦ ਛਾਣਦੀ,
ਤੇ ਉਚਾਰਦੀ ਲੈ ਨਾਲ ਸੁਖਮਨੀ ਸਾਹਿਬ ਸਾਰੀ,
ਉਹਦੀ ਛਾਨਣੀ ਵਿਚੂ,
ਵਾਂਗ ਕਿਰਨਾਂ ਦੀ ਮੀਂਹ ਦੇ ਧਾਰਾਂ ਜੇਹੀਆਂ ਪੈਂਦੀਆਂ,
ਆਟਾ ਨਿਕਲ ਨਿਕਲ ਢਹਿੰਦਾ,
ਮੇਰਾ ਦਿਲ ਪਈ ਠਾਰਦੀ,
ਇਕ ਚਾਨਣ ਜਿਹਾ ਘਰ ਵਿਚ।

ਇਕ ਤਾਂ ਭੋਰ ਉਹ ਪੂਰਬ ਵਾਲੀ ਜ਼ੋਰੋ ਜ਼ੋਰ, ਸ਼ੋਰੋ ਸ਼ੋਰ ਆਉਂਦੀ,
ਪਰ ਇਕ ਇਹ ਦੇਵੀ ਆਉਂਦੀ ਸਵੇਰ ਸਾਰ,
ਆਟੇ ਦੀ ਟੋਕਰੀ ਚੂੜੇ ਵਾਲੀ ਦੇ ਇਕ ਹੱਥ ਉਤੇ ਧਰੀ,
ਮੱਖਣ ਦੀ ਟਿੱਕੀ ਕਾਲੇ ਕਟੋਰੇ ਵਿਚ ਇਕ ਦੂਜੇ ਹੱਥ ਤੇ
ਦੁੱਧ ਦਾ ਕਟੋਰਾ ਇਕ ਹੋਰ ਹੱਥ ਤੇ,
ਛਾਹ ਦੀ ਚਾਟੀ ਸਿਰ ਤੇ ਰੱਖੀ,
ਇਉਂ ਕੇਈ ਹੱਥਾਂ ਵਾਲੀ, ਕੇਈ ਬਾਹਾਂ ਵਾਲੀ ਦੇਵੀ ਅਣਪਛਾਤੀ
ਹਰ ਰੋਜ਼ ਨਵੀਂ ਜਿਹੀ ਆਉਂਦੀ,
ਮੇਰੇ ਵਿਹੜੇ ਵਿੱਚ ਇਉਂ ਵੜਦੀ ਇਹ ਗਹਲ ਮੇਰੀ,
ਦੇਵੀ ਕਿਸੀ ਅਰਸ਼ ਦੀ, ਮੈਂ ਗਹਲ ਗਹਲ ਆਖਾਂ,
ਇਹ ਤਾਂ ਇਕ ਪ੍ਰਭਾਤ ਸਾਰੀ ਦੀ ਸਾਰੀ ਮੇਰੇ ਛੱਤ ਹੇਠ ਫੁੱਟਦੀ !!
ਅੱਗ ਡੁੱਲ੍ਹੇ ਮੇਰੇ ਵਿਚ,
ਪੂਰਬ ਦੀ ਲਾਲੀ ਥੀਂ ਵੱਧ ਲਾਲ ਪਈ ਮਘਦੀ।

੩.

ਇਸ ਪਾਣੀ ਦਾ ਪੀਣਾ, ਇਸ ਰੋਟੀ ਦਾ ਖਾਣਾ,
ਭੋਗ ਥੀਂ, ਯੋਗ ਥੀਂ ਵੱਧ,
ਵੱਧ ਖਾਣ ਪੀਣ ਥੀਂ,
ਭਾਰੀ ਕੋਈ ਪਵਿੱਤ੍ਰ, ਦੈਵੀ ਇਹ ਚੀਜ਼ ਹੈ,
ਸੱਚ ਸਾਹਿਬਾਂ ਆਖਿਆ—
ਅੰਨ ਦਾ ਸ੍ਵਾਦ ਵੀ ਇਕ ਨਾਮ ਦਾ ਸ੍ਵਾਦ ਹੈ !!
ਇਹ ਗੁਰਾਂ ਦੇ ਗੀਤਾਂ ਦੇ ਟੁਕੜੇ,
ਮੰਗ ਮੰਗ, ਖੋਹ ਖੋਹ, ਲੜ ਲੜ,
ਪ੍ਰੀਤ-ਰਸ ਵਿਚ ਡਬੋ ਖਾਵਣੇ !!

੪.

ਮੇਰੇ ਘਰ ਵਿਚ ਪੈਂਦਾ,
ਹੁਣ ਗਗਨਾਂ ਦਾ ਭਾਵਲਾ,

ਇਹ ਕੇਹੀ ਚੰਗੀ ਰੱਬ-ਦਿੱਤੀ ਗਹਲ ਹੈ ?
ਸੂਰਜ ਦੀ ਟਿੱਕੀ ਉੱਤੇ ਪਕਾਵੇ ਇਹ ਰੋਟੀਆਂ,
ਦੁੱਧ ਚੋਵੇ ਓਸ ਉਪਰ ਦੀ ਨੀਲੀ ਨੀਲੀ ਗਾਂ ਦਾ,
ਓਸ ਗਊ ਦੇ ਗਲੇ ਵਿਚ ਲੱਖ ਲੱਖ ਟੱਲੀਆਂ,
ਮੇਰੀ ਗਹਲ ਕੇ ਪਈ ਕਰਦੀ ਇਹ,
ਮੇਰੇ ਨਿੱਕੇ ਜਹੇ ਛੱਤ ਹੇਠ,
ਦੇਵੀ ਦੇਵਤਿਆਂ ਦਾ ਅਕੱਠ ਹੈ !!

---

# ਹਿਮਾਲਾ ਦੀਆਂ ਬਲਦੀਆਂ ਜੋਤਾਂ

੧.

ਜੋਤਾਂ ਹਿਮਾਲੇ ਦੀਆਂ,
ਬਰਫਾਂ ਨਾਲ ਲੱਦੀਆਂ,
ਸਹੰਸ ਪਹਿਲਦਾਰ ਹੀਰੇ,
ਓਸ ਰੰਗੀਲੀ ਸਰਕਾਰ ਦੇ !
ਇਹ ਬਲਦੀਆਂ ਮਸ਼ਾਲਾਂ,
ਇਹ ਜੋਤਾਂ ਨਿਰੰਕਾਰ ਦੀਆਂ,
ਫੜੀਆਂ ਬਲੀ-ਬੀਰਾਂ ਹੱਥ, ਪਰ ਉਪਕਾਰ,
ਜਾਤਰੂਆਂ ਨੂੰ ਤੋੜ ਪਹੁੰਚਾਣ ਲਈ ।
ਇਨ੍ਹਾਂ ਜੋਤਾਂ ਦੀ ਲਾਟਾਂ ਹੇਠ,
ਇਕ ਜੀਆਦਾਨ ਦੇਣ ਵਾਲੀ ਠੰਢ ਕਮਾਲ ਹੈ।
ਸੁੱਕੀ ਮੋਈ ਲੱਕੜਾਂ ਨੂੰ ਹਰੇ ਬਿਰਖ ਕਰਨ
ਇਹ ਬਲਦੀਆਂ ਲਾਟਾਂ ਪਲ ਛਿਨ ਵਿੱਚ;

ਪੱਥਰਾਂ ਥੀਂ ਫਾੜੇ ਇਹ ਜ਼ੁਵਾਲਾ,
ਠੰਢੇ ਠਾਰ ਚਸ਼ਮੇਂ ਬੁੰਬ ਦੇ ਦੇ ਉਛਲਣ ਬਾਹਰ ਨੂੰ।
ਦੇਣ ਮੋਯਾਂ ਨੂੰ ਜਿੰਦ ਇਹ,
ਜੀਂਦਿਆਂ ਨੂੰ ਸੱਜਰਾਪਨ ਠਿਰਾਲਾ,
ਫੁੱਲਾਂ ਦੇ ਜੰਗਲਾਂ ਦੇ ਜੰਗਲ ਭਰ ਭਰ ਵਹਿੰਦੇ,
ਮੁਲਕ ਸਾਰਾ, ਖਲਕ ਸਾਰੀ, ਭਰਦੇ ਹਰਾਪਨ ਨਾਲ,
ਦਿਲ ਤੇ ਜੀ ਠਾਰਦੇ, ਰੂਹ ਭਰਦੇ ਰੱਬ ਨਾਲ।

੨.

ਇਨ੍ਹਾਂ ਲਾਟਾਂ ਹੇਠ ਸੁਰਗ ਹੈ,
ਨਹੀਂ, ਇਹ ਸੁਰਗ ਇਹ ਆਪ ਲਾਟ ਲਾਟ ਹੋ ਜਗ-ਮਗ ਰਿਹਾ,
ਸੁਹਣਪ ਰਬਾਨੀ ਸਾਰੀ ਫਟਦੀ ਇੱਥੇ,
ਵਾਂਗ ਇਕ ਸਹੰਸਰ ਦਲ ਕੰਵਲ ਫੁੱਲ ਦੇ,
ਤੇ ਡੁਲ੍ਹ ਡੁਲ੍ਹ ਵਗਦੀ ਸੁਹਜ ਸਾਰੀ ਆਪੇ ਥੀਂ ਬਾਹਰ ਬੇਬਸ ਹੋ,
ਖ਼ੁਸ਼ ਹੋ ਸੁਹਣਪ ਪੂਰੀ, ਸਾਰੀ, ਆਪੇ ਥੀਂ ਬਾਹਰ ਹੋ,
ਬੇ ਲਿਬਾਸ, ਬੇ ਨਿਕਾਬ ਖੜੀ ਸਭ ਉਹ ਆਪ ਹੋ,

੩.

ਹੋਰ ਕੋਈ ਧਰਤ ਤੇ ਥਾਂ ਨਾਂਹ,
ਜਿਹੜਾ ਸਹਾਰੇ ਅਸਮਾਨ ਦੇ ਪ੍ਰਤਾਪ ਨੂੰ,
ਇਹ ਹਿਮਾਲੇ ਦੀਆਂ ਜੋਤਾਂ ਸਹਾਰਨ,
ਉਸਦੇ ਪੂਰਨ ਕਲਾ ਅਵਤਾਰ ਨੂੰ।
ਉੱਚੇ ਇਨ੍ਹਾਂ ਦੇ ਸ਼ੁਅਲੇ ਉੱਠਣ,
ਜਾ ਚੁੰਮਣ ਸਥੂਲ ਰੂਪ ਵਿਚ,
ਉਸ ਅਰੂਪ ਰੱਬ ਦੇ ਚਰਨ, ਇਹ ਰੋਸ਼ਨੀਆਂ।

੪.

ਇਨ੍ਹਾਂ ਜੋਤਾਂ ਦਾ ਜੁੱਟ ਸਾਰਾ,
ਗੌਰੀ ਸ਼ੰਕਰ ਥੀਂ ਲੈ, ਬੰਦਰ ਪੂਛ ਤੇ ਜਮਨੋਤਰੀ,
ਕਸ਼ਮੀਰ ਦੇ ਪੀਰ ਚਿੱਟੇ ਕੇਸਾਂ ਵਾਲੇ,
ਤੇ ਕੁੱਲੂ ਕਾਗਾਨ ਦੀਆਂ ਧੌਲੀਆਂ ਜੋਤਾਂ,
ਇਹ ਸਭ ਇਕ ਡਿੰਗੀ ਪਈ ਅਕਾਸ਼ ਵਿਚ
ਹੈ ਤਲਵਾਰ ਕਿਸੀ ਵਰਯਾਮ ਦੀ।
ਹਿਮਾਲਾ ਸਾਰਾ ਬੱਸ ਚਿੰਨ੍ਹ ਹੈ
ਪੂਰੇ ਇਕ ਮਰਦ ਦੇ ਦਿਲ ਦਾ,
ਮੁਕੰਮਲ ਇਨਸਾਨ ਦਾ ਖਿੱਚਿਆ ਇਹ ਚਿੰਨ੍ਹ ਹੈ,
ਸੁੱਚੇ ਆਦਮੀ ਪੂਰੇ ਦਾ ਆਕਾਰ ਆਕਾਸ਼ ਵਿਚ !!

ਆਦਮੀ ਪੂਰੇ ਦਾ ਦਿਲ,
ਉੱਚਾ, ਸਿੱਧਾ, ਸਦਾ ਬੇਛੱਤ ਹੈ,
ਖਲੋਂਦਾ ਟਿਕ ਕੇ ਸਮਾਧੀ ਅਣਟੁੱਟ ਵਿਚ,
ਬਜਰਾਂ ਦਾ ਬਣਿਆਂ ਉਹ,
ਬਿਜਲੀਆਂ ਸਹਾਰਦਾ !!
ਪਰ ਓਹਦੇ ਆਸਨ ਦੀ ਧਰਤ ਹੇਠੂੰ
ਗੰਗਾ ਅਨੇਕ ਵਗਦੀਆਂ,
ਕੁੰਡ ਅੰਮ੍ਰਿਤਾਂ ਦੇ ਸ਼ੋਰ ਜ਼ੋਰ ਕਰਦੇ !!
ਜ਼ੋਰੋ ਜ਼ੋਰ, ਮੱਲੋ ਮੱਲੀ, ਅੰਮ੍ਰਿਤ ਵਗਦੇ,
ਨਰਮ ਉਹ ਅਤਿ ਦਾ,
ਲਿਵਾਣ ਅਨੰਤ ਸਾਰਾ,
ਕਰੜਾ ਓਹ, ਕਦੀ ਨ ਮੁੜਦਾ !!

ਉੱਠ ਪੰਜਾਬ ਦੇ ਗੱਭਰੂਆ, ਉੱਠ !
ਧਾਰ ਇਹ ਖੰਡਾ ਅਕਾਲ ਦਾ,
ਹਿਮਾਲਾ ਸਾਰਾ ਅੰਗਣ ਆਪਣੇ ਵਿਚ ਸਥਾਪ ਤੂੰ,
ਇਹ ਜੋਤਾਂ ਬਲਣ ਲਟ ਲਟ,
ਤੇਰੇ ਵਿਹੜੇ ਦਾ ਸੁਹਾਗ ਹੋ,
ਹਾਂ ! ਦਿਲ ਉੱਚੇ ਦੀਆਂ ਰੌਣਕਾਂ, ਠੰਢਕਾਂ ਅਮੀਰੀਆਂ, ਏਅੰਤ ਓ !!
ਗਉਰਵ ਸੰਭਾਲ ਸਭ ਓ ਲੰਡਿਆ !
ਵੰਡ ਨਾਂਹ ਇਹ ਕਿਸੀ ਨਾਲ,
ਬੈਠ ਤੂੰ ਇਸ ਉਚਾਈ ਘਰ ਆਈ ਤੇ,
ਬਲਦੀਆਂ ਮਿਸ਼ਾਲਾਂ ! ਚੱਕ, ਹੱਥ ਲਾ ਤੂੰ !
ਵਧ, ਉਠ, ਜਾਗ, ਟੁਰ, ਜਾ, ਤੂੰ,
ਖਲੋਈਂ ਨਾਂਹ, ਖਲੋਈਂ ਨਾਂਹ,
ਮਿਸ਼ਾਲਚੀਆਂ ਸਦਾ ਜੰਵ ਨਾਲ ਟੁਰਨਾ,
ਸੰਭਾਲ ਇਹ ਮਿਸ਼ਾਲ ਤੂੰ !!

ਧਾਰ ਇਹ ਜੋਤਾਂ,
ਕਰ ਇਹ ਪਿਆਰ ਤੂੰ,
ਖਲੋਈਂ ਨਾਂਹ, ਖਲੋਈਂ ਨਾਂਹ,
ਵਧ, ਉੱਠ, ਜਾਗ, ਟੁਰ, ਜਾਹ ਤੂੰ,
ਨਾ ਢਿੱਲ ਲਾ ਤੂੰ, ਨਾ ਢਿੱਲ ਲਾ ਤੂੰ !!

---

# ਗਾਰਗੀ

੧.

ਵਿਸਮਾਦੁ ਨਾਗੇ ਫਿਰਹਿ ਜੰਤ ॥ [ਆਸਾ ਦੀ ਵਾਰ

ਦੁਨੀਆਂ ਵਿੱਚ ਕੌਣ
ਜਿਹੜਾ ਅੱਖ ਉਘਾੜ,
ਮੇਰੇ ਵਲ ਦੇਖ ਸਕੇ ?
ਮੈਂ ਨੰਗਾ ਜੁਲਾਲ ਹਾਂ।
ਸੂਰਜ ਦੇਖ ਮੈਨੂੰ
ਚੰਨ ਵਾਂਗ ਪੀਲਾ ਪੈਂਦਾ,
ਮੈਂ ਉਹ ਪ੍ਰਕਾਸ਼ ਹਾਂ
ਜਿਸਦਾ ਇਕ ਟੁੱਟਾ ਜਿਹਾ ਫੰਘ ਇਹ ਪ੍ਰਭਾਤ ਹੈ !

ਮੈਂ ਤਾਂ ਰੱਬ ਬਣਾਈ ਹਾਂ,
ਨੰਗਾ ਚਾਨਣ ਸਾਰੇ ਰੂਪ ਦਾ।
ਮੇਰਾ ਸੁਹਣਪ ਨਹੀਂ ਕੈਦ ਹੈ,
ਨੱਕ, ਮੂੰਹ ਤੇ ਅੱਖੀਆਂ,
ਹੱਥਾਂ, ਪੈਰਾਂ, ਬਾਹਾਂ ਵਿੱਚ:
ਮੇਰਾ ਅਨੰਤ ਸੁਹਣਪ
ਇਨ੍ਹਾਂ ਹੱਦਾਂ ਥੀਂ ਪਾਰ ਹੈ !!
ਕੌਣ ਆਖੇ ਮੈਂ ਨਿਰਾ
ਇਸਤ੍ਰੀ ਦਾ ਜਾਮਾ,
ਟੁੱਟਣ ਭੱਜਣ ਵਾਲਾ ਵਾਂਗ ਕੱਚ ਦੇ;
ਜਾਮੇ ਫਾੜੇ ਸਾਰੇ ਮੈਂ,
ਤੋੜੀਆਂ ਸਭ ਨੁਹਾਰਾਂ,

ਮੈਂ ਤਾਂ ਨਿਰੋਲ ਰੂਹ ਹਾਂ ਸਣਦੇਹੀ,
ਮੈਂ ਹਾਂ ਹੀਰਾ ਜਿਹੜਾ ਕਦੀ ਨ ਟੁੱਟਦਾ !!
ਮੈਂ ਨੰਗੀ,
ਚਾਨਣ ਨੂੰ ਕਿਹੜਾ ਪਰਦਾ,
ਮੈਨੂੰ ਕੰਧ ਕੋਠੇ ਦੀ ਲੋੜ ਨਹੀਂ,
ਮੈਂ ਕੁੱਲ ਹਨੇਰੇ ਚੀਰਦੀ।
'ਇਹ ਮਰਦ ਹੈ' 'ਇਹ ਤੀਮੀਂ',
ਇਹ ਕੀ ਕਮੀਨਾ ਹਨੇਰਾ ਹੈ ਦੁਵੱਲੀ ਦਾ,
ਮੈਂ ਆਈ ਸਭ ਹਨੇਰਾ ਭੱਜਿਆ।
ਮੈਂ ਦੋਵੇਂ ਮਰਦ ਤੇ ਤੀਮੀਂ ਹਾਂ,
ਦਿਲ ਵਿਚ ਬੈਠੀ ਹਾਂ, ਜੀ ਜਿਹਾ ਹੋਕੇ !
ਤੀਮੀਂ ਵਿਚ ਮੈਂ ਮਰਦ ਪੂਰਾ,
ਮਰਦ ਵਿਚ ਮੈਂ ਤੀਮੀਂ ਪੂਰੀ ਹਾਂ।
ਮੈਂ ਹਾਂ ਦੋਹਾਂ ਵਿਚ'ਨੰਗੀ-ਇਨਸਾਨੀਅਤ',
ਮੈਂ ਹਾਂ ਦੋਹਾਂ ਵਿਚ 'ਇਕ-ਰਬਾਨੀਅਤ'।

੨.

ਮੈਨੂੰ ਆਖਣ ਮੈਂ ਨੰਗੀ ਹਾਂ,
ਜਨਕ ਦੀ ਸਭਾ ਦੇ ਸਾਰੇ 'ਬ੍ਰਹਮਵੇਤੇ',
ਝੱਲੇ ਸਾਰੇ ਦੇਖਣ ਨਾਂਹ,
ਮੈਂ ਸਦਾ ਨੰਗਾ ਸੱਚ ਹਾਂ।

ਕੂੜ ਕੱਪੜੇ ਪਾਂਦਾ,
ਸਭ ਕੱਪੜਾ ਕੂੜ ਕੂੜ ਹੈ,
ਤੀਮੀਂ ਕੱਪੜਾ, ਮਰਦ ਕੱਪੜਾ,
ਅੱਗੇ ਬ੍ਰਹਮ ਦੇ ਦੇਸ਼ ਵੀ,

ਰੂਹ ਹੀ ਨੰਗਾ ਜਾਉਂਦਾ,
ਜਾਣਨ ਨਾਂਹ, ਮੈਂ ਮੌਤ ਦੇ ਦੀਵਾਰ ਦੇ ਪਿੱਛੇ ਦੀ ਸਵੇਰ ਹਾਂ,
ਮੈਂ ਕੱਲ ਆਣ ਵਾਲੀ ਹਾਂ, ਅੱਜ ਦਾ ਘੁੰਡ ਲਾਹ ਆਈ ਹਾਂ।
ਜਨਕ ਦੀ ਸਾਰੀ ਸਭਾ ਹੱਸਦੀ,
ਉਹ ਆਖਣ ਮੈਂ ਝੱਲੀ,
ਮੈਂ ਆਖਾਂ–ਝੱਲੇ !!

ਸਰ ਦੇ ਕੰਢੇ ਵਾਂਗ ਧੁੱਪ ਦੇ,
ਖੜੀ ਹੋ ਨੰਗ ਮਨੰਗੀ ਮੈਂ ਪੁਕਾਰਦੀ:–
"ਆ ਕੰਵਲ ! ਨਿਕਲ ਪਰਦਿਓਂ ਬਾਹਰ ਆ,
ਥਲਾਂ ਜਲਾਂ ਦੇ ਪਰਦੇ ਕਰ ਲੀਰਾਂ,
ਉੱਤੇ ਆ ਕੰਵਲਾ !
ਉੱਤੇ ਤਰ ਕੰਵਲਾ !
ਚਿਕੜਾਂ ਨੂੰ ਚੀਰ ਕੰਵਲਾ !
ਲਹਿਰਾਂ ਨੂੰ ਫਾੜ ਕੰਵਲਾ !
ਬੈਠਾ ਡੰਡੀ ਆਪਣੀ ਤੇ,
ਆ ! ਸੋਹਣਿਆ ! ਆ !
ਨੰਗੇ ਅਕਾਸ਼ ਤਲੇ,
ਨੰਗੀ ਮੈਂ ਤੈਨੂੰ ਉਡੀਕਦੀ,
ਪਰਦਿਓਂ ਬਾਹਰ ਆਵੀਂ,
ਫਾੜੀਂ ਬਾਹਰ ਅਨੰਤ ਨੂੰ, ਇਹ ਵੀ ਪਰਦਾ,
ਚੀਰੀਂ ਅੰਦਰ ਅਨੰਤ ਨੂੰ, ਇਹ ਹੋਰ ਘਣੇਂ ਕਾਲੇ,
ਤੇ ਫਟ ਫਟ, ਬਾਹਰ ਆ,
ਨੰਗੀ ਮੁਨੰਗੀ 'ਮੈਂ' ਹੋ ਕੰਵਲਾ !
'ਮੈਂ' ਸਾਰੀ ਤੈਨੂੰ ਉਡੀਕਦੀ !!"

ਕੰਵਲ ਨੰਗਾ, ਧੁੱਪ ਨੰਗੀ, ਜਲ ਨੰਗਾ,
ਮੈਂ ਨੰਗੀ, ਅਕਾਸ਼ ਨੰਗਾ,
ਇਹ ਰੂਹਾਂ ਦਾ ਦੇਸ਼ ਹੈ,
ਇੱਥੇ ਨੰਗਾ ਹੋਣਾ ਹੀ ਸੋਭਦਾ।
ਨੰਗਾ ਸੁਹਣਪ ਸਾਰਾ, ਨੰਗਾ ਰੱਬ ਅਕੱਲਾ,
ਕਿਸ ਪਾਸੂੰ ਕੱਜਣਾ, ਇਕ ਪੂਰਾ ਨੱਕੋ ਨੱਕ ਭਰਿਆ;
ਨੰਗਾ ਸਾਰਾ ਸੱਚ ਮੈਂ,
ਅੱਗ ਦਾ ਇਕ ਹੜ੍ਹ ਇਹ !!

---

## ਕ੍ਰਿਸ਼ਣ ਜੀ

ਉੱਛਲ, ਉੱਛਲ, ਚਾ ਭਰੇ ਭਰੇ ਵਿੱਚ,
ਨਾਚ ਜਿਹੀ ਕਰਦੀ ਨੀਲੀ ਜਮਨਾਂ ਵਗਦੀ,
ਸਜੀ, ਸ਼ਿੰਗਾਰੀ, ਛਬੀ ਵਾਂਗ ਇਕ ਅਪੱਛਰਾਂ ਦੇ !

ਕਦੰਬ ਦਾ ਬੂਟਾ ਨਾਲ ਕਿਨਾਰੇ ਦੇ ਝੂਮਦਾ,
ਪਾ ਓਸੇ ਜਮਨਾਂ ਦੇ ਰਾਗ ਤੇ ਨਾਦ-ਤਾਲ ਨੂੰ,

ਨਾਲ ਨਾਲ ਤਾਲ ਦੇ ਸੁਰ ਭਰਦਾ,
ਕਦੰਬ ਹੇਠਾਂ ਦੀ ਛਾਂ ਭੀ ਨੱਚਦੀ,
ਨਿੱਕੀ ਨਿੱਕੀ ਹਵਾ ਛੇੜਦੀ ਉਹਦੇ ਪੱਤਿਆਂ।

ਚਾ ਸੀ ਸਭ ਨੂੰ ਰਾਗ ਦੇ ਅਨੰਤ ਜਿਹੇ ਹੋਣ ਦਾ,
ਹਵਾ ਤੇ ਬੂਟੇ ਤੇ ਪਹਾੜ ਨਾਲ ਨੱਚ ਪਏ,
ਸਮਾਂ ਸੀ ਤਾਲ ਦੇ ਭਰਨ ਦਾ,

ਮੈਂ ਤੱਕਦਾ ਥੰਮ੍ਹ ਸਭ ਨੱਚ ਪਿਆ,
ਖਲੋਤਾ ਦਿੱਸਿਆ ਕ੍ਰਿਸ਼ਨ ਕਦੰਬ ਹੇਠ,
ਤੇ ਇਕ ਦਮ ਲਈ ਚੁੱਪ ਹੋਈ ਕ੍ਰਿਸ਼ਨ ਦੀ ਬਾਂਸਰੀ।
ਟੇਢੀ ਜਹੀ ਛਬਿ ਸੀ, ਸੱਜਾ ਪੈਰ ਖੱਬੇ ਤੇ ਰੱਖਿਆ ਤਾਲ ਤੇ ਸੁਰ ਵਿਚ
ਤੇ ਮੁਕਟ ਹੋਯਾ ਜ਼ਰਾ ਇਕ ਪਾਸੇ,
ਤੇ ਮੈਂ ਤਕੇ ਹਿੱਲੇ ਮੁਕਟ ਵਿਚ ਲਟਕਦੇ ਹੀਰੇ,
ਅਚੰਭਾ ਮੈਂ ਤੱਕਿਆ, ਨਾਲ ਹਿੱਲੇ ਤਾਰੇ ਅਕਾਸ਼ ਦੇ।
ਹੀਰੇ ਤਲੇ ਹਿੱਲੇ,
ਹੀਰੇ ਉੱਪਰ ਹਿੱਲ ਗਏ,
ਇਹ ਕਿਹਾ ਮਨੁੱਖ ਹੈ ?
ਨਿੱਕਾ ਜਿਹਾ, ਕਾਲਾ ਜਿਹਾ,
ਬਿੰਦਰਾਵਨ ਵਿਚ ਗਊਆਂ ਚਰਾਨ ਵਾਲਾ !
ਜਮਨਾਂ ਨੂੰ ਛੇੜਦਾ,
ਰੱਖ ਮੂੰਹ ਆਪਣੇ ਤੇ ਬਾਂਸਰੀ;
ਆਵਾਜ਼ ਤੇ ਨਚਦੀ ਲਹਿਰ ਲਹਿਰ ਜਮਨਾਂ,
ਕਦੰਬ ਦਾ ਬੂਟਾ ਤੇ ਨਾਲੇ ਛਾਯਾ ਨੱਚਦੀ,
ਝਾੜੀ ਝਾੜੀ, ਕਿਣਕਾ ਹਿੱਲਦਾ।
ਮੁਕਟ ਜਦ ਹਿੱਲਿਆ,
ਤਾਰੇ ਸਾਰੇ ਅਕਾਸ਼ ਦੇ ਹਿੱਲ ਗਏ,
ਸੋਹਣਾ ਕੋਈ ਭੇਤ ਹੈ ਰੱਬ ਦਾ !

---

# ਮੁੱਲ ਪਾ ਤੂੰ ਆਪਣਾ

੧.

ਸੋਹਣਿਆਂ ! ਮੁੱਲ ਪਾ ਤੂੰ ਆਪਣਾ,
ਵੱਧ ਥੀਂ ਵੱਧ ਹੋਰ ਹਾਲੀਂ ਬ੍ਹੂਹ ਸਾਰਾ,
ਹੋਰ ਹਾਲੀਂ ਬ੍ਹੂਹ ਸਾਰਾ, ਹੋਰ ਵੀ ਹੋਰ,
ਤੇਰਾ ਮੁੱਲ ਕੋਈ ਨਾਂਹ,
ਤੂੰ ਕੀਮਤਾਂ ਥੀਂ ਪਰੇ,
ਓ ਯੂਸਫਾਂ ਦੇ ਯੂਸਫਾ !

੨.

ਹੁਣੇ ਆਯਾ ਹੈ ਤੂੰ,
ਉਤੂੰ ਹਿਠਾਹਾਂ ਨੂੰ,
ਲਾਲ ਲਾਲ ਕੰਵਾਰੇ
ਤੇਰੇ ਹੋਠ ਹਾਲੇਂ,
ਕੰਵਾਰਾ ਤੇਰਾ ਦਿਲ,
ਸੱਜਰਾ ਦਿਮਾਗ਼ ਵੇ,
ਨਾ ਵੱਟ ਦਿਲ ਤੇ,
ਨਾ ਲੀਕ ਦਿਮਾਗ਼ ਤੇ,
ਜੁੱਸਾ ਤੇਰਾ ਵਾਂਗ ਨਵੇਂ ਫੁੱਟੇ ਫੁੱਲ ਦੇ,
ਹਾਲੇਂ ਨਾ ਘੁਣ ਲੱਗਾ,
ਨ ਕੀੜਾ ਨੇੜੇ ਢੁੱਕਾ
ਜਿਹੜਾ ਮਨੁੱਖਤਾ ਨੂੰ ਚੱਟ ਜਾਂਦਾ,
ਹਾਲੀਂ ਹੱਡੀਆਂ ਤੇਰੀਆਂ ਵਿੱਚ ਚਿੱਟਾ ਨੂਰ ਅਸਮਾਨ ਵਾਲਾ
ਖ਼ੁਸ਼ਬੋ ਕਾਦਰ ਦੇ ਹੱਥ ਦੀ ਨਵੀਂ ਹਾਲੀਂ ਸੱਜਰੀ ।
ਮਿੱਟੀ ਗਿੱਲੀ ਗਿੱਲੀ, ਜੀਵਨ ਦੀ ਸੇਜਲ,

ਤੇਰੇ ਮੂੰਹ ਦੀ ਰੌਣਕ ਉਹ ਉਤਾਹਾਂ ਦੀ,
ਇਹ ਅੰਗਾਰ ਵਾਂਗ ਭਖਦਾ,
ਇਹ ਭਖਾਂ, ਇਹ ਲਾਲੀਆਂ,
ਲਾਲਾ ! ਸਭ ਤੇਰੀਆਂ,
ਸਭ ਤੂ ਤੂੰ, ਇਕ ਨਵਾਂ ਰੂਹ ਹੈ:-
ਅਣਵੰਡਿਆ, ਅਣਭੱਜਿਆ, ਅਣਟੁੱਟਾ ਸਬੂਤ ਤੂੰ !!

ਸਸਤੇ ਮੁੱਲ ਨਾ ਵਿਕੀਂ ਲਾਲਾ !
ਧੂੜਾਂ ਵਿਚ ਨਾ ਰੁਲਾਈਂ ਆਪਾ,
ਦਿਲ ਨੂੰ ਸਬੂਤ ਰੱਖੀਂ,
ਖੰਡੂ ਖੰਡ ਵੰਡ ਨ ਆਪਣਾ ਆਪ ਤੂੰ,
ਸੋਹਣਿਆਂ ! ਮੁੱਲ ਪਾ ਤੂੰ ਆਪਣਾ !

੩.

ਸਰੂ ਵਾਂਗ ਖਲੋ ਤੂੰ
ਪੈਰਾਂ ਆਪਣਿਆਂ ਤੇ,
ਤੇ ਪਕਾ ਜੜੀਂ ਆਪਣੀਆਂ,
ਦਿਲ ਦੇ ਕਿੰਗਰੇ ਤੇ ਦੇਖ ਤਾਰੇ ਲਟਕਦੇ,
ਚੰਦ ਛੁਪ ਛੁਪ, ਖੇਡਦਾ ਪਿੱਛੇ ਤੇਰੇ ਕੱਦ ਦੇ,
ਤੇ ਜਗਤ ਦੀ ਸੁਹਣਪ ਤੇਰੇ ਦਿਲ ਵਿੱਚ
ਟੁੱਭੀਆਂ ਲਾ ਲਾ, ਨਿਖਰ ਨਿਖਰ, ਆਉਂਦੀ ।
ਤੇਰੇ ਵਿਚ ਵਿਛੇ ਅਕਾਸ਼ ਸਾਰੇ,
ਤੇਰੇ ਵਿਚ ਲੰਘ ਗਿਆ ਕਾਲ ਕੱਠਾ ਜਿਹਾ ਹੁੰਦਾ,
ਸੁਕੜਦਾ ਇਤਿਹਾਸ ਸਾਰਾ,
ਤੇ ਤੇਰੇ ਸੰਕਲਪ ਦੇ ਜ਼ੋਰ ਨਾਲ,
ਹੋਰ ਹੋ ਟੁਰਦਾ, ਪਲਟਦਾ ਜਿਵੇਂ ਤੂੰ ਆਖੇਂ ।

ਤੇਰੀ ਨਿਗਾਹ ਦੇ ਸਦਕੇ ਲਾਲਾ !
ਜਿਹੜੀ ਸਮੁੰਦਰਾਂ ਨੂੰ ਇਕ ਚੂਲੀ ਕਰ ਪੀਂਦੀ,
ਘੋਲ ਘੋਲ ਪੀ ਜਾਵੇ, ਪਿਆਲੇ ਅਜ਼ਲ ਦੇ ਸੱਖਣੇ ।
ਤੇਰੀ ਇਕ ਇਕ ਹੱਸੀ ਲਈ,
ਲੱਖ ਲੱਖ ਹੁਸਨ ਨਿਕਲਣ ਪਾੜ ਪਾੜ ਪਰਦੇ,
ਸੋਹਣਿਆਂ ! ਮੁੱਲ ਪਾ ਤੂੰ ਆਪਣਾ ।

੪.

ਛੋੜ ਨੱਸਣਾ ਤੇ ਭੱਜਣਾਂ,
ਛੋੜ ਪਤੰਗਾਂ ਦਾ ਚਾੜ੍ਹਨਾ,
ਖੋਲ੍ਹ ਤੂੰ ਆਪਣੇ ਦਿਲ ਦੀ ਬਾਰੀ,
ਬੈਠ ਓਸ ਝਰੋਖੇ ਤੱਕਣਾ,
ਓ ਉੱਚੀ ਬਾਰੀ ਵਾਲਿਆ !
ਝੂਮ ਅੱਖ ਆਪਣੀ ਵਿੱਚ,
ਤੇ ਅਡੋਲ ਰਹੁ ਛੁਪਿਆ,
ਜੀਵਨ-ਸਰੋਵਰ ਵਿਚ ਕਮਲ ਵਾਂਗ ਖਿੜਿਆ,
ਅੰਝ ਸਾਰੇ ਸਾਂਭ ਰੱਖ,
ਖੰਡ ਖੰਡ ਹੋ ਨਾਂਹ,
ਢਹ ਢਹ ਖੋ ਨਾਂਹ,
ਸਿੱਧਾ ਖਲੋ ਤੂੰ ਨਾਲ ਰੱਬ-ਥੰਭ ਦੇ,
ਚਾਹ ਨਾਂਹ, ਚਾਹਣ ਨੂੰ ਛੱਡ,
ਵਾਂਗ ਡੋਰ ਟੁੱਟੀ ਪਤੰਗ ਦੇ,
ਸੋਹਣਿਆਂ ! ਮੁੱਲ ਪਾ ਤੂੰ ਆਪਣਾ !

੫.

ਨਿੰਮੋਝੂਣ ਤੇਰੀ ਬਲਾ ਹੋਵੇ,
ਮਾਯੂਸ ਤੇਰੀ ਜੁੱਤੀ,

ਨਿਰਾਸ ਤੇਰੇ ਵੈਰੀ ਹੋਣ,
ਚਸ਼ਮਾਂ ਫੁੱਟਿਆ ਤੂੰ ਹਮੇਸ਼ ਦੀ ਜਵਾਨੀ ਦਾ,
ਸਦਾ ਦੀ ਬਸੰਤ ਤੇਰੇ ਪ੍ਰਾਣ ਸੋਹਣਿਆਂ !
ਤੂੰ ਫੁੱਲ ਜਿਹੜਾ ਕਦੀ ਨਾ ਹਿੱਸਦਾ,
ਵਾਹਿਗੁਰੂ ਦੇ ਬਾਗ਼ ਵਿਚ,
ਰੱਬ ਆਪਣੀ ਹੱਥੀਂ ਆਣ ਲਾਯਾ,
ਪਾਣੀ ਬੇਅੰਤ ਦਾ,
ਰਸ ਦੀਆਂ ਕਣੀਆਂ,
ਇਹ ਸ਼ਹਦ ਦੀਆਂ ਬੂੰਦਾਂ ਪੈਂਦੀਆਂ
ਸੋਹਣਿਆਂ ! ਮੁੱਲ ਪਾ ਤੂੰ ਆਪਣਾ !

੬.

ਗੰਦਲ ਆਪਣੀ ਤੇ ਬੈਠਾ ਝੂਮ,
ਪਾਣੀ ਜੀਣ ਦਾ ਖਿੱਚ ਧਰਤ, ਅਕਾਸ਼ ਥੀਂ,
ਰੋਟੀ ਪੁੱਟ ਮਿੱਟੀ ਦੇ ਢੇਲੇ ਥੀਂ,
ਫੋੜ ਫੋੜ ਧਰਤੀ ਨੂੰ ਖਾਹ ਤੂੰ,
ਜੀ ਤੂੰ ਸਦਕੇ, ਕੁਲ ਜਹਾਨ ਤੇਰੇ ਵਾਸਤੇ,
ਹੱਸ ਤੂੰ ਫੁੱਲਾ !
ਬੈਠ ਤੂੰ ਤਖ਼ਤ ਸੁਲੇਮਾਨ ਤੇ,
ਬੁਲਾ ਦੇਵ ਨੂੰ ਤੇ ਪਰੀਆਂ ਨੂੰ,
ਕਰ ਅੱਖ ਦੇ ਇਸ਼ਾਰੇ,
ਹਵਾਵਾਂ ਤੇਰੇ ਹੁਕਮ ਚੱਕ ਲੈ ਜਾਂਦੀਆਂ !

ਤੂੰ ਕੀ ਚਾਹਣਾ ਤੇ ਮੰਗਣਾਂ ਕੀ ?
ਬੱਸ ਖਿਲਣਾਂ ਆਪਣੀ ਡੰਨੀਂ ਤੇ ਖਲੋਕੇ,
ਇਉਂ ਰਸ ਵਿੱਚ ਭਰਿਆ ਰਹੁ ਤੂੰ,

ਰੱਬ ਵਿੱਚ, ਰੱਬ ਨਾਲ, ਰੱਬ ਤੇਰੇ ਬਾਹਰ ਵੀ,
ਇਉਂ ਤੁਰ, ਫਿਰ, ਹਿਲ ਜੁਲ, ਜੀ।
ਸਭ ਕੁਛ ਠੀਕ ਹੈ !!
ਹੱਸ, ਖੇਡ ਤੂੰ,
ਤੈਨੂੰ ਕਾਹਦੀ ਲੋੜ ? ਤੋੜ ਚਿੰਤਾ।

ਸੁਣ ਮੈਂ ਤੇਰੇ ਕੰਨ ਵਿੱਚ ਆਖਦਾ—
ਖਿੜ ਤੂੰ, ਭੱਖ ਤੂੰ,
ਪਰ ਪੱਤੀਆਂ ਨਾ ਆਪਣੀਆਂ ਤੋੜ ਤੂੰ,
ਤੋੜ ਤੋੜ ਨਾ ਆਪਾ ਖਲੇਰ ਤੂੰ,
ਤੇਰੀ ਨਾਜ਼ਕ ਪੰਖੜੀਆਂ ਨੇ ਕੇ ਕੰਮ ਸਵਾਰਨੇ ?
ਕੇਹੜੇ ਤਾਰੇ ਨੂੰ ਤੂੰ ਥੰਭ ਦੇ ਰੱਖਣਾਂ ?
ਡਿਗਦੇ ਲੱਖਾਂ ਤਾਰੇ ਇਕ ਪਲਕ ਵਿੱਚ,
ਦੱਸ ਤੂੰ ਕੇ ਕਰਨਾ ?
ਬੈਠ ਨਜਿੱਠ ਕੇ,
ਸੌਂ ਤੇ ਜਾਗ ਤੇ ਜੀ ਹੱਸ ਹੱਸਕੇ,
ਸਾਰੇ ਰੱਬ ਪਿਆ ਵੱਸਨਾ !!
ਸੋਹਣਿਆਂ ! ਮੁੱਲ ਪਾ ਤੂੰ ਆਪਣਾ !!

੭.

ਵਡਿਆਂ ਦੀ ਰੀਤ ਨਹੀਂ
ਕਿਸੀ ਪਾਸੂੰ ਮੰਗਣਾ;
ਦਾਤਾ ਤੇਰਾ ਤੇਰੇ ਸਿਰ ਤੇ,
ਭੁੱਖ, ਪਿਆਸ ਤੂੰ ਸਹਾਰੀਂ,
ਸੁਹਣੱਪ ਦੇਖ ਰੱਜ ਤੂੰ,
ਹੱਥ ਨਾ ਲਾਈਂ ਗਰਜ਼ ਦੀ ਅੱਗ ਨੂੰ,

ਅੱਖ ਪੱਟ ਕੇ ਨਾ ਤੱਕੀਂ ਕਿਸੀ ਲੋੜ ਨੂੰ,
ਮਮਤਾ ਦੇ ਮਾਰੇ ਫਿਰਦੇ ਲੱਖ ਕਰੋੜਾਂ,
ਆਦਮੀ ਦੇ ਲੇਲੇ ਇਹ ਮਮਤਾ ਬਣਾਉਂਦੀ,
ਮਨੁੱਖਾਂ ਥੀਂ ਜਾਨਵਰ ਬਣਾ ਗੱਡੇ ਅੱਗੇ ਵਾਹੁੰਦੀ।
ਸਭ ਦੀਆਂ ਛਾਤੀਆਂ ਤੱਤੀਆਂ,
ਦਿਲ ਅੱਧ ਜਲੇ ਭੁੰਨੇਂ ਫਿਰਦੇ,
ਕੋਈ ਵੀ ਇੱਥੇ ਸਬੂਤ ਨਾਂਹ,
ਖਿੜੇ ਫੁੱਲ ਆਪਣੇ ਨੂੰ ਤੁੜਾ ਨਾਂਹ,
ਤੇ ਨਾ ਕੋਈ ਫੁੱਲ ਕਿਸੀ ਦਾ ਤੋੜ ਤੂੰ ਸੱਕਦਾ।
ਨਿਰਾਲਮ, ਨਿਰਸੰਕਲਪ ਹੋ ਜੀ ਤੂੰ,
ਖੁੱਲ੍ਹਾ, ਖਿੜ ਤੇ ਹੱਸ,
ਤੇ ਆਪਾ ਦੱਸ ਦੱਸ,
ਖੇੜਾ ਖਿੜਾ ਥਾਈਂ ਥਾਈਂ ਤੂੰ,
ਓ ਸੋਹਣਿਆਂ! ਮੁੱਲ ਪਾ ਤੂੰ ਆਪਣਾ!

੮.

ਇਕ ਹੋਣ ਦਾ ਨਾ ਲਾਈਂ ਚਾ ਤੂੰ,
ਇਕ ਹੋਣ ਥੀਂ ਦੁਨੀਆਂ ਆਪ ਹੁਣ ਤੰਗ ਹੈ!
ਇਹ ਤਾਰੇ ਅਨੇਕ ਸਾਰੇ,
ਬਾਗ਼ ਬਾਗ਼, ਫੁੱਲ ਫਲ ਵੰਨ ਵੰਨ ਦੇ,
ਇਕ ਹੋਣ ਵਿੱਚ ਦੱਸ ਤੂੰ ਕੀ ਸੁਵਾਦ ਹੈ?
ਬੂੰਹ ਬੂੰਹ, ਹੋ ਹੋ,
ਕਿਹਾ ਸੁਹਣੱਪ ਰੱਬੀ ਪਿਆ ਨਿਖਰਦਾ,
ਮੋਤੀਆਂ ਦੇ ਕਿਣਕੇ,
ਸਮੁੰਦਰਾਂ ਥੀਂ ਵੱਧ ਦਿੱਸਣ,
ਚਮਕ ਇਨ੍ਹਾਂ ਦੀ ਹੋਰ ਹੈ,

ਡਲੀਆਂ ਹੀਰਿਆਂ ਦੀ
ਆਬ ਆਪੋ ਆਪਣੀ,
ਓਹ ਸੋਹਣਿਆਂ ! ਮੁੱਲ ਪਾ ਤੂੰ ਆਪਣਾ !

---

## ਕੰਵਾਰੀ ਪਦਮਨੀ

੧.

ਮਾਏ !
ਡੂੰਘਾ ਸਤਰ ਘੱਤ ਮੇਰੇ ਰੂਹ ਲਈ,
ਮੇਰਾ ਜੁੱਸਾ ਨਹੀਂ, ਇਹ ਰੂਹ ਪੂਰਾ।
ਗੜਵੜ ਹੋਯਾ ਸਰੂਪ ਮੇਰਾ,
ਇਹ ਬਾਹਾਂ, ਇਹ ਕਲਾਈਆਂ
ਇਹ ਲੁਕੇ, ਛੁਪੇ ਜੋਬਨਾਂ।
ਓ ਪਲਕੋ ਮੇਰਿਓ ! ਦੋ ਸੂਰਜ ਮੇਰੇ ਕੱਜ ਦਿਓ !
ਓ ਚੋਲੀਏ ! ਫਟ ਨਾਂਹ, ਉੱਠ ਨਾਂਹ, ਹਟ ਨਾਂਹ, ਬੱਝੀ ਬੱਝੀ,
ਘੁਟੀਂਦੀ ਘੁਟੀਂਦੀ ਰਹੁ ਤੂੰ !
ਸਭ ਕੁਛ ਗੁੱਪ ਦੇ,
ਰੂਹ ਸਭ ਕੱਜਣਾਂ,
ਦਿਲ ਨੂੰ ਛੁਪਾ ਦੇ,
ਅੰਗਾਂ ਨੂੰ ਲੁਕਾ ਦੇ,
ਇਸ ਫੁੱਲ ਨੂੰ ਕਦੀ ਨਹੀਂ ਖੋਲ੍ਹਣਾ।
ਕਲੀਏ ! ਛੁਪ ਜਾ, ਛੁਪ ਜਾ,
ਸਾਵੇ ਘੁੰਘਟਾਂ ਹੇਠ ਸਦਾ, ਸਦਾ,
ਨਹੀਂਓਂ ਇਹ ਕਦੀ ਦੱਸਣਾ,
ਕਾਹਨੂੰ ਪਿਆ ਦਿੱਸਣਾ ?

੨.

ਮੇਰੇ ਮੱਥੇ ਦੇ ਚੰਨ ਨੇ,
ਇਸ ਗਗਨ ਨਹੀਓਂ ਚੜ੍ਹਨਾ,
ਮਾਏ ! ਕਿਸੀ ਅਣਡਿੱਠੇ ਦੇ ਨੈਣਾਂ ਦੇ ਗਗਨਾਂ ਦਾ ਇਹ ਚੰਨ ਨੀਂ !
ਮੈਂ ਮੱਥੇ ਕਿਸੇ ਦੇ ਨਹੀਓਂ ਲੱਗਣਾਂ
ਕੱਜ ਦੇ, ਕੱਜ ਦੇ, ਕੱਜ ਢੱਕ ਰੱਖਣਾਂ ।
ਦਿਲ ਮੇਰਾ ਕਰਦਾ ਲੁੱਕ ਲੁੱਕ ਰਹਿਣ ਨੂੰ,
ਦਿਲ ਮੇਰਾ ਕਰਦਾ ਚੁੱਪ ਚੁੱਪ ਬਹਿਣ ਨੂੰ ।

ਮਾਏ ! ਮੈਂ ਕਲੀ ਬਰਫਾਂ ਦੀ ਛਾਯਾ ਦੀ,
ਖਿੜਾਂ ਮੈਂ ਪਿਆਰ ਰੱਬੀ ਦੀ ਛਾਵਾਂ ਹੇਠ,
ਮੈਂ ਚਾਨਣ ਇਹ ਕਦੀ ਨਹੀਂ ਸਹਾਰਦੀ,
ਬਾਹਰ ਨਾ ਕੱਢਣਾ, ਛਾਵਾਂ ਦੀ ਕਲੀ ਨੂੰ,
ਮੈਂ ਉਹ ਫੁੱਲ ਜਿਹੜਾ ਭਾਂਬੜ ਬਲ ਉੱਠਸੀ ।

੩.

ਤਾਰਿਆਂ ਥੀਂ ਪਿਆਰ ਆਪਣਾ ਮੈਂ ਲੁਕਾਂਦੀ ਮਾਏ !
ਚੰਨ ਥੀਂ ਉਹਲੇ, ਛਾਵਾਂ ਇਸ ਦਿਲ ਨੂੰ ਰੱਖਦੀ,
ਇਨ੍ਹਾਂ ਸਜੀਆਂ ਧੁੱਪਾਂ ਦੀ ਤਾਬ ਨਾਹੀਂ,
ਮੈਂ ਤਾਂ ਸੁਗੰਧ ਥੀਂ ਵੀ ਪਤਲੀਆਂ,
ਚੰਨ ਦੀ ਧੁੱਪ ਵੀ ਨਾ ਦਿਖਾਈਂ ਮੈਨੂੰ,
ਮੈਨੂੰ ਜ਼ਿੰਦਾ ਚੁੱਕ ਨਾ ਬਾਲਣਾ !!

੪.

ਮੈਂ ਤਾਂ ਟਿੱਕੀ ਕਿਸੀ ਡੂੰਘੇ ਅਸਮਾਨ ਦੀ,
ਜਿਹੜਾ ਨਦਰ ਥੀਂ ਸਦਾ ਉਹਲੇ ।
ਮੈਂ ਤਾਂ ਕੱਜੀ ਸਦਾ ਅਸਗਾਹ ਦੀ,

ਮੈਂ ਤਾਂ ਢੱਕੀ ਅਥਾਹ ਦੀ,
ਮੇਰਾ ਸਤਰ ਅਨੰਤ ਦਾ,
ਰੱਬ ਆਪੇ ਪਰਦੇ ਪਾਉਂਦਾ ।
ਮੈਂ ਰੱਬ ਦੇ ਦਿਲ ਦੀ ਚੀਜ਼ ਕੋਈ,
ਮੈਨੂੰ ਛੁਪਾ ਛੁਪਾ ਰੱਖਦਾ ਆਪ
ਓਹ ਸਾਈਂ ਸਾਰੇ ਜੱਗ ਦਾ ।
ਲੱਖਾਂ ਵਰਿਹਾਂ ਦੀ ਰੱਬ ਦੀ ਕਮਾਈ ਮੈਂ,
ਰੱਬ ਦੀ ਬਣਾਈ ਮੈਂ, ਮੇਰੀ ਆਪ ਓਪਰੀ ।
ਮੈਨੂੰ ਕੱਜ ਕੱਜ ਰੱਖਦਾ,
ਮੈਂ ਓਸ ਕਮਾਲ ਦੀ ਕਰਾਮਾਤ ਹਾਂ,
ਮੈਨੂੰ ਮੇਰੀ ਢੱਕੀ ਲੁਕੀ ਚਮਕ ਪਈ ਦੱਸਦੀ ।

੫.

ਮੈਂ ਓਸ ਸੋਹਣੇ ਸੁਲਤਾਨ ਘੜਨਹਾਰ ਦਾ ਬੁੱਤ ।
ਮੈਂ ਉਹਦੇ ਸਵਾਸਾਂ ਨਾਲ ਜੀਉਂਦੀ,
ਜਿੰਦ ਮੇਰੀ ਓਸਦੀ, ਓਸ ਪਾਈ ਆਪ,
ਕੱਜੀ, ਢੱਕੀ ਮੂਰਤ ਮੈਂ ਓਸ ਆਲੀਸ਼ਾਨ ਚਿੱਤ੍ਰਕਾਰ ਦੀ ।
ਮੈਨੂੰ ਸਦਾ ਓਹਲੇ ਓਹਲੇ ਕੱਜ, ਢਕ ਰੱਖਦਾ,
ਹੋਰਨਾਂ ਨੂੰ ਸਭ ਖੋਲ੍ਹ ਖੋਲ੍ਹ ਰੱਖਦਾ,
ਮੇਰੇ ਤੇ ਲੀਰਾਂ ਜਿਹੀਆਂ ਪਾ ਪਾ ਕੱਜਦਾ !!
ਇਕੱਲਾ ਜਦ ਉਹ ਹੋਵੇ ਆਪ,
ਮੇਰੇ ਮੂੰਹ ਦੇ ਵੇਖਣ ਦੀ ਲੋੜ ਨੂੰ,
ਸਭ ਜਗਤ ਹਨੇਰਾ ਘੁੱਪ ਕਰਦਾ,
ਚੁਤਰਫੇ, ਮੁੜ ਮੁੜ ਦੇਖ ਦੇਖ, ਹੋਰ ਨ ਹੋਈ ਹੋਵੇ,
ਕਿਰਨ ਇਕ ਨ ਮੂਲ ਅੰਦਰ ਆਵੇ,
ਤਦ ਮੇਰਾ ਮੂੰਹ ਖੋਲ੍ਹਦਾ ।

ਆਪਣੀ ਹੱਥੀਂ ਮੇਰਾ ਘੁੰਘਟ ਉਹ ਰੱਬ ਚੱਕਦਾ,
ਘੁੰਘਟ, ਸੁੱਟ ਸੁੱਟ, ਚੱਕ ਚੱਕ ਤੱਕਦਾ;
ਆਪਣੇ ਅੰਦਰ ਦੀ ਜੋਤੀ ਪਾ ਪਾ ਤੱਕਦਾ;
ਮੇਰੇ ਨਾਲ ਝਾਤੀਆਂ ਲੈਂਦਾ,
ਕਦੀ ਟੱਕ ਬੰਨ੍ਹ ਤੱਕਦਾ ਪਿਆਰ ਉਹ,
ਤੇ ਮੁੜ ਅਨੇਕਾਂ ਨਿਗਾਹਾਂ ਨਾਲ ਤੱਕਦਾ,
ਬਹਿ ਬਹਿ, ਉਠ ਉਠ, ਖਲੋ ਖਲੋ, ਨੱਸ ਨੱਸ, ਤੱਕਦਾ,
ਪੂਰਬੋਂ ਤੱਕਦਾ, ਪੱਛਮੋਂ ਤੱਕਦਾ,
ਪ੍ਰਕਾਸ਼ ਆਪਣਾ ਮੇਰੇ ਅੰਗ ਅੰਗ ਸੁੱਟਕੇ
ਓਹ ਆਪ ਵੇਖਦਾ।

੬.

ਮਾਏ ! ਇਹ ਫੁੱਲ ਨਹੀਓਂ ਖੋਲ੍ਹਣਾ,
ਖੁਲ੍ਹਿਆਂ ਮੈਂ ਬਲ ਉੱਠਸਾਂ,
ਬਲ ਉੱਠਸਾਂ ਨੀ ਮਾਏ ! ਹਵਾ ਦੇ ਲਗਦਿਆਂ
ਇਕ ਭਾਂਬੜ ਜਿਹੀ ਮੱਚਸੀ ਮੇਰੀ ਜਵਾਨੀ,
ਮੈਨੂੰ ਕੱਜ ਕੱਜ ਰੱਖਣਾ !!

---

# ਪੰਜਾਬ ਦੇ ਦਰਯਾ

ਰਾਵੀ ਸੋਹਣੀ ਪਈ ਵਗਦੀ !!
ਮੈਨੂੰ ਸਤਲੁਜ ਪਿਆਰਾ ਹੈ,
ਮੈਨੂੰ ਬਿਆਸ ਪਈ ਖਿੱਚਦੀ,
ਮੈਨੂੰ ਝਨਾਂ ਵਾਜਾਂ ਮਾਰਦੀ, Romantic
ਮੈਨੂੰ ਜੇਹਲਮ ਪਿਆਰਦਾ,
ਅਟਕਾਂ ਦੀ ਲਹਰਾਂ ਦੀ ਠਾਠ ਮੇਰੇ ਬੂਹੇ ਤੇ ਵੱਜਦੀ।
ਖਾੜ ਖਾੜ ਚੱਲਣ ਵਿਚ ਮੇਰੇ ਸੁਫਨਿਆਂ,
ਪੰਜਾਬ ਦੇ ਦਰਿਆ,
ਪਿਆਰ ਅੱਗ ਇਨ੍ਹਾਂ ਨੂੰ ਲੱਗੀ ਹੋਈ,
ਪਿਆਰਾ ਜਪੁ ਸਾਹਿਬ ਗਾਉਂਦੇ, ਠੰਢੇ ਤੇ ਠਾਰਦੇ, ਪਚਾਰਦੇ।

---

# ਦੇਸ ਨੂੰ ਅਸੀਸ ਸਾਡੀ ਗਰੀਬਾਂ ਦੀ

੧.

ਵੱਸਣ ਤੇਰੇ ਮਹਲ ਤੇ ਮਾੜੀਆਂ,
ਵੱਸਣ ਹੋਰ ਵੱਧ ਖੁਸ਼ ਤੇਰੀਆਂ ਨਿੱਕੀਆਂ ਨਿੱਕੀਆਂ ਝੁੱਗੀਆਂ !!
ਵੱਸਣ ਤੇਰੇ ਦੇਸ ਪਦੇਸ ਸਾਰੇ,
ਸੁਖੀ ਸੁਖੀ ਤੇਰੇ ਜ਼ਾਏ ਤੇ ਜ਼ਾਈਆਂ ! ਪੁੱਤ, ਧੀਆਂ
ਵੱਸਣ ਤੇਰੇ ਬਾਗ਼, ਤੇਰੀਆਂ ਬਹਾਰਾਂ,
ਫੁੱਲਣ ਤੇ ਫਲਣ ਤੇਰੀ ਪੈਲੀਆਂ !!
ਜੀਣ ਤੇਰੇ ਪਿੱਪਲ ਤੇ ਅੰਬ ਪਿਆਰੇ,

Romantic

ਜੀਣ ਤੇਰੀਆਂ ਸਦਾ ਸਾਵੀਆਂ ਬੋਹੜਾਂ,
ਜੀਣ ਤੇਰੇ ਤੂਤ ਸ਼ਹਤੂਤ ਸਾਰੇ,
ਜੀਣ ਤੇਰੀਆਂ ਬੇਰੀਆਂ,
ਫਲਾਹੀਆਂ ਜੀਣ, ਕਿੱਕਰ ਜੀਣ, ਜੀਣ ਤੇਰੇ ਝਾੜ ਤੇ ਝਾੜੀਆਂ !!
ਮਿੱਠੇ ਮਿੱਠੇ ਬੇਰ ਤੇਰੇ,
ਮਿੱਠੇ ਤੇਰੇ ਚਸ਼ਮਿਆਂ ਦੇ ਹੀਰੇ ਡਲ੍ਹਕਦੇ ਪਾਣੀ
ਉੱਚੇ ਉੱਚੇ ਪਰਬਤ ਤੇਰੇ,
ਤੇਰੇ ਜੰਗਲ ਦਿਓਦਾਰ ਦੇ ਸੁਹਾਵਣੇ ।
ਜੀਣ ਲੱਖਾਂ ਰੰਗ ਤੇਰੇ ਧਰਤ ਅਕਾਸ਼ ਦੇ,
ਜੀਣ ਤੇਰੀਆਂ ਸੁਵਾਣੀਆਂ !!
ਜੀਣ ਤੇਰੇ ਮਾਲ ਡੰਗਰ,
ਜੀਣ ਜੱਟੀਆਂ ਦੁੱਧ ਚੋਣ ਵਾਲੀਆਂ
ਜੀਣ ਤੇਰੇ ਬਾਲ ਸਾਰੇ, ਮੁਸ ਮੁਸ ਰੋਣ ਵਾਲੇ;
ਭਰੀਆਂ ਰਹਿਣ ਤੇਰੀਆਂ ਲੱਸੀ ਦੀਆਂ ਚਾਟੀਆਂ,
ਉੱਪਰ ਤਰਦੇ ਉਨ੍ਹਾਂ ਤੇ ਮੱਖਣਾਂ ਦੇ ਪਿੰਨੇ;
ਫਿਰਨ ਘੁੰਮ ਘੁੰਮ, ਸਵੇਰ ਸਾਰ, ਲਾਲ ਲਾਲ ਮਧਾਣੀਆਂ,
ਦੁੱਧ ਦਹੀਂ ਆਮ ਹੋਵੇ, ਠੰਢ ਠੰਢ ਪਾਈਆਂ !!
ਜੀਣ ਤੇਰੇ ਮਜ਼ੂਰ ਤੇ ਮਜ਼ੂਰਨੀਆਂ,
ਜੀਣ ਸਾਰੇ ਕੰਮ ਕਰਨ ਵਾਲੇ,
ਜੀਣ ਤੇਰੇ ਮਹਿਲ ਉਸਾਰਨ ਵਾਲੇ,
ਨਾਲੇ ਓਹ ਜੇਹੜੇ ਇੱਟਾਂ ਫੜਾਨ ਸਿਰ ਤੇ ਰੱਖ ਰੱਖ ਕੇ,
ਗਾਰਾ ਉਲਾਰਨ ਵਾਲੇ ਉੱਚੀ ਉੱਚੀ ਗੁੱਠਾਂ ਤੇ ।
ਥੀਂਣ ਲੰਮੇ ਹੋਰ ਲੰਮੇ, ਤੇਰੇ ਸੋਹਣੇ ਸੋਹਣੇ ਸੁਫਨੇ,
ਤੇ ਲੰਮੀਆਂ ਸਿਆਲ ਦੀਆਂ ਰਾਤਾਂ ਪਿਆਰ ਵਾਲੀਆਂ ।
ਵੱਡੇ ਵੱਡੇ ਕੰਮ ਕਰੀਂ, ਛੋਟੇ ਛੋਟੇ ਹੱਥਾਂ ਨਾਲ,

ਬਾਨੂੰ ਬੰਨੀਂ ਅਸਰਾਰ ਵਾਲੇ,
ਚੰਨ ਈਦ ਦਾ ਹੋਵੇ ਸਦਕੇ, ਇਕ ਸਾਰੀ ਦੁਨੀਆਂ ਵਾਸਤੇ !!
ਕਦਮ, ਕਦਮ, ਮੈਂ ਦੇਵਾਂ ਤੈਨੂੰ
ਓ ਦੇਸ ਪਿਆਰੇ ! ਲੱਖ ਲੱਖ ਮੁਬਾਰਕਾਂ !!

੨.

ਮਾਣੀਂ ਮਾਣੀਂ ਤੂੰ ਸੋਹਣਿਆਂ,
ਪੀਲੀ ਪੀਲੀ ਖਿਲੀ ਸਰਹੋਂ ਦੀ ਪੈਲੀਆਂ
ਮਾਣੀਂ ਤੂੰ ਖਿੜਕੇ ਆਪਣੀ ਬਸੰਤ ਸਾਰੀ,
ਮਾਣੀਂ ਤੂੰ ਚਿੱਟੀ ਦੁੱਧ ਗਰਮੀਆਂ !!
ਮਾਣੀਂ ਅਸਮਾਨਾਂ ਆਪਣਿਆਂ ਵਿੱਚ,
ਓਹ ਗੱਜ ਗੱਜ ਆਣ ਘਣਘੋਰ ਕਾਲੇ ਬੱਦਲ;
ਮਾਣੀਂ ਤੂੰ ਸਾਵਣ ਆਪਣਾ,
ਸੁਣੀਂ ਕਣੀਆਂ ਦਾ ਸ਼ੋਰ ਤੇ ਉਹ ਸੁਨੇਹੇ ਜਿਹੜੇ ਅਸਮਾਨਾਂ ਵਾਲੇ
ਘੱਲਣ ਤੈਨੂੰ ਮੀਂਹ ਪੈਂਦੇ ਵਿੱਚ !!
ਦੌੜ ਦੌੜ ਫੜੀਂ ਬੱਦਲਾਂ ਦੀਆਂ ਸ਼ਾਲਾਂ ਤੂੰ,
ਤੇ ਫੜ ਫੜ ਰੱਖੀਂ ਇਹ ਸੋਹਣੀਆਂ ਘਨਘੋਰਾਂ,
ਮੰਜਲਾਂ ਤੇ ਰਾਹ ਟੁਰਦੇ ਜਾਂਦੇ ਯਕਾ ਯੱਕ ਭਿੱਜਣਾਂ !!
ਮਾਣੀਂ ਤੂੰ ਮੀਂਹ ਵਸਦੇ ਵਿੱਚ,
ਸਿੱਜੇ ਘੁਲੇ, ਅੰਬਾਂ ਟਪਕਦਿਆਂ ਦਾ ਚੂਸਣਾਂ !!
ਮਾਣੀਂ ਚਾਈਂ ਚਾਈਂ, ਪੱਤ੍ਰਾਂ ਦੇ ਰੰਗ ਤੂੰ,
ਤੂਤਾਂ ਦੇ ਪੀਲੇ ਹੋਏ ਪੱਤ੍ਰਾਂ ਦੀ ਰੌਣਕਾਂ !!

ਮਾਣੀਂ ਮਾਣੀਂ ਤੂੰ ਆਪਣਾ ਸਿਦਕ ਤੇ ਸਿੱਖੀ,
ਮਾਣੀਂ ਤੂੰ ਆਪਣਾ ਪਿਆਰ ਉੱਚਾ ਉਹ ਗੁਰਾਂ ਵਾਲਾ ਸਦਕੇ !

ਗੰਢ ਪਾਈਂ ਇਹ ਤੂੰ ਪੀਡੀ,
ਰੱਖੀਂ ਟੇਕ ਤੂੰ ਸਾਰੀ ਆਪਣੀ ਸੱਚੀ ਸਰਕਾਰ ਤੇ !!
ਜਗਾਈਂ ਜਗਾਈਂ ਉਹ ਲਾਟ, ਵੇ ਲਾਲਾ !
ਬੁਝਣ ਦੇਈਂ ਨਾਂਹ ਜੋਤ ਜਿਹੜੀ ਗੁਰਾਂ ਆਣ ਸਥਾਪੀ ਤੇਰੇ ਵਿੱਚ,
ਦੇਖ ਜਿਹੜੀ ਬਲ ਰਹੀ ਤੇਰੇ ਦਰਯਾਵਾਂ ਦੇ ਦਿਲ ਵਿਚ,
ਉਹ ਦੇਖ ਜਿਹੜੀ ਚਮਕ ਰਹੀ ਹਿਮਾਲਾ ਦੀਆਂ ਜੋਤਾਂ ਵਿੱਚ,
ਉਹ ਦੇਖ, ਖੋਲ੍ਹ ਦਿਲ ਦਾ ਬੂਹਾ,
ਜਿਹੜੀ ਗੁਰਾਂ ਦੀ ਮਿਹਰ ਨਾਲ,
ਲਟ ਲਟ, ਬਲ ਰਹੀ ਤੇਰੇ ਆਪਣੇ ਅੰਦਰ !!

੩.

ਬੰਨ੍ਹੀ ਆਪਣਾ ਆਪ ਤੂੰ ਚਰਨ ਕਮਲਾਂ ਨਾਲ ਪਿਆਰੇ,
ਮਰਕਜ਼ ਆਪਣੇ ਵਿਚ ਸਦਾ ਖਲੋਵੀਂ ਨਾਲ ਪਿਆਰੇ,
ਵੇ ਸੁਹਣਿਆਂ !
ਖੜਾ ਹੋ ਓਥੇ, ਮੋਂਢੇ ਧਰ ਡਾਂਗ,
ਬੇਡਰ ਹੋ ਵੜੀਂ ਜੰਗ-ਘਮਸਾਨ ਵੇ ਦੂਲਿਆ !
ਜਿੱਤ ਬਾਜੀ ਆਸੇਂ ਸਦਾ ਬੇ ਖੌਫ, ਵੇ ਦੂਲਿਆ !
ਸਤਿਗੁਰੂ ਜੀ ਸਦਾ ਤੇਰੀ ਕੰਡੀ !!

---

## ਪੰਜਾਬ ਦੀ ਅਹੀਰਨ ਇਕ ਗੋਹੇ ਥੱਪਦੀ

ਓਦ੍ਹੇ ! ਕਿਧਰੇ ਨਹੀਂ ਲੱਗਦੀ ਹਵਾ ਠੰਢੀ ਪੰਜਾਬ ਵਾਲੀ !
ਕਿਧਰੇ ਦਾ ਪਾਣੀ ਮੈਨੂੰ ਨਾ ਇਹਾ ਜਿਹਾ ਮਿਠਾ ਤੇ ਮਾਫ਼ਕ !
ਇੱਥੇ ਪ੍ਰਦੇਸ ਝਾਗ ਜਦ ਕਦੀ ਮੈਂ ਮੁੜਿਆ,
ਫੈਲਿਆ ਮੈਂ ਅਸਮਾਨ ਵਾਂਗ,

ਟੁਰਿਆ ਸਦੀਵ ਬਾਹਾਂ ਉਲਾਰਦਾ, ਖਿਲਾਰਦਾ,
ਆਪ ਮੁਹਾਰਾ ਚਾ ਪਿਆ ਚੜ੍ਹਦਾ,
ਦਿਲ ਕਰਦਾ ਖੁਸ਼ੀ ਵਿਚ ਆ ਕੱਪੜੇ ਫਾੜਨ ਨੂੰ,
ਜੁੱਸਾ ਤੱਤਾ ਤੱਤਾ ਹੁੰਦਾ,
ਮੈਂ ਪੈਰ ਨ ਰੱਖਾਂ ਜ਼ਮੀਨ, ਅਸਮਾਨ ਤੇ।
ਇਕ ਵੇਰੀ ਆਯਾ ਪ੍ਰਦੇਸ ਥੀਂ,
ਦੋ ਯਾਰ ਮੇਰੇ, ਇਕ ਸੱਜੇ ਇਕ ਖੱਬੇ ਨਾਲ ਸਨ,
ਤੇ ਅਸੀਂ ਬੇਪਰਵਾਹ, ਦੁਨੀਆਂ ਥੀਂ ਬੇਖਬਰੇ ਹੋਏ,
ਬੇਹੋਸ਼ ਜੇਹੇ ਖੁਸ਼ੀਆਂ ਵਿਚ;
ਖੁਸ਼ੀ ਕੌਣ ਦਿੰਦਾ ? ਇਹ ਪਤਾ ਨਾਂਹ ਕਿਸੀ ਨੂੰ;
ਇਕ ਦੂਜੇ ਨੂੰ ਜੱਫੀਆਂ ਪਾਂਦੇ,
ਅਸੀਂ ਤਿੰਨੇ ਗਏ ਲੰਘਦੇ ਗਲੀ ਲਾਹੌਰ ਦੀ !

ਸਾਹਮਣੇ ਇਕ ਧੁੱਪ ਵਿਚ ਡੱਬੀ, ਕੰਧ ਨਾਲ,
ਖੜੀ ਸੀ ਇਕ ਜਵਾਨ ਕੁੜੀ, ਲੰਮੀ, ਅਹੀਰਨ ਥਾਪੀਆਂ ਗੋਹੇ ਦੀਆਂ ਥੱਪਦੀ,
ਸਿਰ ਥੀਂ ਪੱਲਾ ਮਲਮਲ ਦਾ ਪਿਆ ਉਡਦਾ ਹਵਾ ਵਿਚ,
ਲਹਿੰਗਾ ਸਾਵੀ ਸੂਸੀ ਦਾ, ਮੱਧਮ ਜਿਹਾ ਸਾਵਾ,
ਕੁਛ ਜ਼ਰਾ ਜ਼ਰਾ, ਕਿਧਰੋਂ ਕਿਧਰੋਂ ਫਟਿਆ, ਗੰਢਿਆ ਹੋਯਾ,
ਪਰ ਰੰਗ ਪੁਰਾਣਾ ਵੀ ਪੱਕਾ ਸੋਹਣਾ,
ਕੱਪੜਾ ਘਸ ਜਾਣ ਨਾਲ ਹੋਰ ਹੋਰ ਸੋਖਦਾ !!
ਵਿੱਚ ਪੀਲੀ ਪੀਲੀ ਪਿੜੀਆਂ, ਰੰਗ ਗੂਹੜਾ ਪੀਲਾ !
ਕਿਨਾਰਾ ਲਾਲ ਰੱਤਾ ਕਿਰਮਚੀ, ਅੱਧੀ ਅੱਧੀ ਗਿਰਹ ਦਾ,
ਇਹ ਲਹਿੰਗਾ, ਛਲ ਛਲੇ ਹੋ ਓਸ ਅਹੀਰਨ ਦੇ ਲੱਕ ਥੀਂ ਵਹਿੰਦਾ ਸੀ, ਵਾਂਗ ਇਕ ਵਗਦੇ ਛੰਭ ਦੇ,

ਤੇ ਵਿੱਚ ਛੰਭ ਦੇ ਸੂਰਜ ਦੀ ਸੋਨੇ ਦੀਆਂ ਕਿਰਨਾਂ ਦੇ ਰੰਗ ਖੇਡਦੇ !
ਉਤੇ ਲਹਿੰਗੇ ਦੇ ਝੱਗਾ ਕੁਛ ਮੈਲਾ ਮੈਲਾ, ਮਲਮਲ ਦਾ ਪਤਲਾ,
ਜਨਾਨੀ ਦੇ ਗਲ ਸੀ,
ਤੇ ਬੈਠੀ ਸੀ ਥਾਪੀਆਂ ਪੱਥਦੀ !!
ਤੇ ਬੱਸ ਹੁਣੇ ਉਠੀ ਕੰਧ ਉਤੇ ਥਾਪੀ ਲਾਣ ਨੂੰ !!
ਬਾਹਾਂ ਉਲਾਰਦੀ ਉਤਾਹਾਂ ਨੂੰ, ਹੱਥ ਸੱਜੇ ਉੱਤੇ ਥਾਪੀ,
ਅੱਡੀਆਂ ਚੱਕ ਚੱਕਕੇ ਉਠਦੀ ਕੰਧ ਨਾਲ, ਥਾਪੀ ਸੰਭਾਲਦੀ,
ਪੱਲਾ ਹਵਾ ਉਡਾਕੇ ਲੈ ਗਈ,
ਤੇ ਝੱਗਾ ਵੀ ਬਾਹਾਂ ਉਲਾਰਨ ਸਮੇਂ, ਖਿੱਚ ਖਾ ਨਾਲੇ ਪਿਆ ਉੱਡਦਾ,
ਨਾਲੇ ਉਹਦੇ ਜੋਬਨਾਂ,
ਤੇ ਉਛਲਦੀ ਉਹ ਮਜੂਰੀ ਦੇ ਜੋਸ਼ ਵਿੱਚ,
ਮਜੂਰਨ ਉਹ ਕਿਸੀ ਅਣਡਿੱਠੇ ਪਿਆਰ ਦੀ,
ਮਾਂ ਬਾਲ ਬੱਚਿਆਂ ਦੀ,
ਬੱਚਿਆਂ ਦੀ ਖੁਸ਼ੀ ਖਾਤਰ ਗੋਹੇ ਪਈ ਥੱਪਦੀ !!
ਵੇਖ ਇਸ ਅਹੀਰਨ ਦੇ ਬਾਹਾਂ ਦਾ ਉਲਾਰ,
ਮੇਰੀ ਤਬੀਅਤ ਉੱਛਲੀ, ਉੱਲਰੀ, ਉਤਾਹਾਂ ਨੂੰ ਜਿਵੇਂ
ਬੱਲੇ ਨਾਲ ਮਾਰ ਕੋਈ ਗੇਂਦ ਉਛਾਲਦਾ;
ਮੈਂ ਆਪ ਮੁਹਾਰਾ ਉੱਠਿਆ
ਲੰਘ ਗਿਆ ਲਟਕਦਾ ਦੋਹਾਂ ਯਾਰਾਂ ਦੀ ਬਾਹਾਂ ਤੇ,
ਆਪ ਮੁਹਾਰਾ ਕੂੰਦਾ, ਕੁਛ ਚੀਖਦਾ, ਕੁਛ ਗਾਉਂਦਾ।

੨.

ਮੈਂ ਤੱਕੀ ਫੀਤਿਆਂ ਕਿੰਗਰੀਆਂ ਤੇ ਗੋਟਿਆਂ,
ਤੇ ਸਾੜ੍ਹੀਆਂ ਤੇ ਚੋਲੀਆਂ ਵਿੱਚ ਲੱਦੀ, ਸਜੀ, ਫਬੀ ਬੰਬਈ ਸਾਰੀ,
ਪਰ ਜੀ ਮੇਰਾ ਘੁਟਦਾ ਘੁਟਦਾ, ਸੁਕਦਾ ਸੁਕਦਾ ਗਿਆ ਓਥੇ,
ਨਿੱਕਾ ਨਿੱਕਾ ਹੋਂਵਦਾ।

ਮਹਾਰਾਸ਼ਟਰ ਵਿੱਚ,
ਮੈਂ ਤੱਕੀਆਂ ਸੋਹਣੀਆਂ ਸੁਹਾਗਣਾਂ:
ਮੱਥੇ ਲਾਲ ਲਾਲ ਟਿੱਕੇ ਸੁਹਾਗ ਦੇ,
ਬੜੀਆਂ ਝੋਲੀੜੀਆਂ ਸਾੜ੍ਹੀਆਂ, ਬਰਕਤੀਲੀਆਂ,
ਪੈਰ ਨੰਗੇ ਟੁਰਦੀਆਂ,
ਕੇਸਾਂ ਦਾ ਜੂੜਾ ਸੋਹਣਾ, ਵਿੱਚ ਫੁੱਲ ਟੁੰਗੇ ਕੇਵੜੇ ਦੇ !

ਗੁਜਰਾਤ ਦੀਆਂ ਸੁਵਾਣੀਆਂ ਤੱਕੀਆਂ,
ਸੋਹਣੇ ਗੋਰੇ ਰੰਗ, ਨਕਸ਼ ਕਮਾਲ ਦੇ,
ਖਿੱਚਵੀਂ ਭਰਵੀਂ ਸੂਹਜ ਕਮਾਲ ਦੀ,
ਮਿੱਠਾ ਮਿੱਠਾ ਪ੍ਰਭਾਵ ਉਹਨਾਂ ਦਾ,
ਬੜੀਆਂ ਹੀ ਨਰਮ ਨਰਮ, ਨਾਰੀਆਂ ।

ਮਦਰਾਸ ਵਿੱਚ ਦੇਖੇ ਉੱਚੇ ਉੱਚੇ ਤਾਲ ਤੇ ਨਾਰੀਅਲ ਦੇ
ਲੰਮੇ ਲੰਮੇ ਵਿਰਖ,
ਤੇ ਹੇਠ ਬੈਠੇ ਲੋਕ ਤੱਕੇ ਤਾਂਬੇ ਦੇ ਰੰਗ ਦੇ,
ਸੋਹਣੇ ਜ਼ਰੂਰ ਲੱਗੇ, ਨੈਣ ਉਨ੍ਹਾਂ ਮਸਤ ਸਨ,
ਪਰ ਮੈਂ ਕੁਛ ਵਹਸ਼ੀ ਜਿਹਾ,
ਓਥੂੰ ਹਿਰਨ ਵਾਂਗੂੰ ਨੱਸਿਆ !!

ਬੰਗਾਲ ਵਿਚ, ਮੈਂ ਦੇਖਿਆ ਜਵਾਹਰਾਤ ਦੀਆਂ ਗਾਨੀਆਂ,
ਵੱਡੇ ਵੱਡੇ ਲੋਕ ਤੱਕੇ, ਕਈ ਮਿਰਗ ਨੈਨੀਆਂ,
ਗਹਿਮਾਂ ਗਹਿਮ ਸੀ, ਨਾਟਕ ਚੇਟਕ ਸੀ,
ਚਿੱਤ੍ਰ ਬਨਾਣ ਦਾ ਸਾਮਾਨ ਸਾਰਾ,
ਘਰ ਘਰ ਰੰਗ ਸਨ, ਰਸਾਂ ਦੇ ਪਾਰਖੂ,
ਪੜ੍ਹੇ ਤਕੇ, ਪੰਡਤ ਗਿਆਨੀ ਸਨ,

ਚਤੁਰ ਸਨ, ਧਨਵਾਨ, ਵੱਡੇ ਡੂੰਘੇ ਲੋਕ ਸਨ;
ਮੈਂ ਓਥੇ ਵੀ ਦੱਬਦਾ ਦੱਬਦਾ ਗਿਆ ਸਾਂ।
ਤੇ ਮੁੜ ਮੁੜ ਰੂਹ ਮੇਰਾ ਆਖੇ ਕਿੱਥੇ ਆ ਫਸਿਆ,
ਮੱਛੀਆਂ ਫੜਨ ਵਾਲੇ ਦੇਸ਼ ਮੇਂ!

ਅੰਗ੍ਰੇਜ਼ ਤੱਕੇ, ਅਮਰੀਕਨ ਤੇ ਜਾਪਾਨੀ ਤੱਕੇ,
ਸਭ ਖ਼ੁਸ਼ੀ ਖ਼ੁਸ਼ੀ ਵੱਸਦੇ,
ਪਰ ਓਥੇ ਕੋਈ ਨ ਬ੍ਰਿਰਦ ਦਿਲ ਵਾਲਾ,
ਵਿਰਲਾ ਜ਼ਰੂਰ ਕੋਈ ਹੋਵੇ, ਆਮ ਕਥਾਈਂ ਨਾਂਹ।
ਘਰ ਘਰ ਕੋਈ ਡੂੰਘੀ ਜਿਹੀ ਖਾਈ ਸੀ,
ਇਹ ਖਾਈ, ਮਾਂ-ਪੁੱਤ ਵਿਚ ਤੱਕੀ, ਓਥੇ,
ਜ਼ਨਾਨੀ-ਮਰਦ ਵਿਚ ਸੀ,
ਕੋਈ ਤ੍ਰੱਪ ਨਾਂਹ ਸਕਦਾ ਉਹ ਖਾਈ ਅਣਦਿਸਦੀ,
ਕੁਛ ਤਯਾਗ ਤਯਾਗ ਸੀ 'ਦੂਏ' ਦਾ,
ਹੱਥਾ ਕੁਛ, ਕੁਝ ਆਪਣਾ ਆਪ ਗਰਜੀ ਸੀ, ਨਿਕੀ ਮੈਂ ਦਾ ਪੁਵਾੜਾ
ਪਿਆ ਘਰ ਘਰ,
ਮੇਰਾ ਜੀ ਕੁਛ ਘਬਰਾ ਗਿਆ,
ਇਹ ਕਿਹੇ ਲੋਕੀਂ? ਪੈਸਾ ਸਭ ਥੀਂ ਵੱਧ ਸੰਭਾਲਦੇ!
ਪ੍ਰਦੇਸ ਸੀ ਸਾਰਾ,
ਸੱਚੀਂ, ਇਹ ਗੱਲ ਸੀ,
ਦਿਲ ਮੇਰਾ ਸੀ ਦੇਸ਼ ਆਪਣਾ ਪੰਜਾਬ ਨੂੰ ਲੋਚਦਾ।
ਇਉਂ ਗਾਂਦਾ ਜਾਂਦਾ ਸਾਂ ਲਾਹੌਰ ਵਿਚ,
ਢੋਹਾਂ ਯਾਰਾਂ ਦੇ ਮੋਢਿਆਂ ਤੇ ਗਲੀ ਗਲੀ ਉਲ੍ਹਰਦਾ;
ਆਖਾਂ, ਹੇਕਾਂ ਲਾਵਾਂ ਉੱਚੀਆਂ:

ਓਦੇ! ਮੈਂ ਤੱਕਿਆ ਸਾਰਾ ਜਹਾਨ ਵੇ,

ਮੈਂ ਫਿਰ ਫਿਰ ਆਯਾ ਬੇਗਾਨੇ ਦੇਸ਼ਾਂ ਵਿਚ,
ਵੇਖਦਾ ਮੈਂ ਫਿਰਿਆ ਸੁਹਣੱਪ, ਮਿੱਠਤ ਤੇ ਮਿਲਾਪ ਸਾਰਾ,
ਪਰ ਕਿਧਰੇ ਨਹੀਂ ਤੱਕੀ ਮੈਂ,
ਇਹ ਨਿਮਾਨੀ ਜਿਹੀ ਅਹੀਰਨ ਪੰਜਾਬ ਦੀ।

ਜਿਨ੍ਹੂੰ ਤੱਕ ਕੇ ਮੈਂ ਦਰ੍ਯਾ ਜਿਹਾ ਹੋ ਗਿਆ,
ਮੈਂ ਵਿਚ ਹੜ ਆਏ ਖੁਲ੍ਹ ਦੇ,
ਖੁਸ਼ੀ ਦੀ ਕੂਾਂਗ ਆਈ ਅਗੰਮ ਦੇ ਦੇਸ਼ ਥੀਂ,
ਛੱਲ ਆਈ ਕੋਈ ਡਾਢ੍ਹੀ, ਮੈਂ ਵਿਚ ਰੁੜ੍ਹ ਗਿਆ।

ਓਏ! ਮੈਂ ਸਮੁੰਦਰ ਇਕ ਵੱਗਦਾ,
ਠਾਠਾਂ ਮਾਰਦਾ, ਮਿਲਦਾ ਹਰ ਇਕ ਨੂੰ,
ਡੁਬਦਾ ਡੁਬਾਂਦਾ ਵਿੱਚ ਰੰਗ ਆਪਣੇ,
ਮੈਂ ਜਾਂਦਾ, ਹਾਂ, ਮੈਂ ਇਕ ਸਮੁੰਦਰ ਚਾ ਦਾ !!

੩.

ਇਥੇ ਬਾਬੇ ਦੇ ਸ਼ਬਦ ਨੇ
ਪੱਥਰਾਂ ਨੂੰ ਪਿਘਾਲਿਆ,
ਮਰਦਾਨੇ ਦੀ ਰਬਾਬ ਵੱਜੀ
ਪਰਬਤਾਂ ਸਲਾਮ ਕੀਤਾ,
ਬੂਟਾ ਬੂਟਾ ਵਜਦ ਵਿੱਚ ਨੱਚਿਆ,
ਪੰਜਾਬ ਦੀ ਮਿੱਟੀ ਦਾ ਜ਼ੱਰਾ ਜ਼ੱਰਾ ਕੰਬਿਆ ਪਯਾਰ ਵਿੱਚ,
ਉਸੀ ਇਲਾਹੀ ਸੁਰ ਵਿਚ ਦਰਯਾ ਪਏ ਵਗਦੇ !!
ਇਹ ਨਵੇਂ ਸੱਜਰੇ ਬਰਫ਼ਾਨੀ ਦਰਯਾਵਾਂ ਦਾ ਦੇਸ਼ ਹੈ !!
ਦਰਯਾ ਹੋ ਰਹਿਣਾ, ਦਰਯਾ ਹੋ ਜੀਣਾ, ਇੱਥੇ ਇਹ ਸਤਿਗੁਰਾਂ ਦਾ
ਆਦੇਸ਼ ਹੈ !!

ਦਰਿਆਵਾਂ ਦੇ ਮੇਲੇ ਇੱਥੇ,

ਦਰਿਆਵਾਂ ਵਾਲੇ ਵਿਛੋੜੇ,
ਡੂੰਘੇ ਤੇ ਲੰਮੇ ਸਾਰੇ,
ਵਡੇ ਵਡੇ ਦਰਦ ਓ !!

ਇੱਥੇ ਖੁੱਲ੍ਹ ਦਾ ਮੈਦਾਨ ਹੈ,
ਇੱਥੇ ਪਿਆਰ ਤੇ ਹੜ੍ਹਾਂ ਦਾ ਆਵੇਸ਼ ਹੈ,
ਇੱਥੇ ਪਹਾੜ ਪਿਆਰ ਵਿਚ ਪਿਘਲਦੇ !!
ਇੱਥੇ ਕੋਈ ਅਣਪਛਾਤਾ ਜਿਹਾ ਇਲਾਹੀ ਸੁਵਾਦ ਹੈ।

ਮੈਨੂੰ ਪੰਜਾਬ ਜਿਹਾ ਮੁਲਖ ਕੋਈ ਹੋਰ ਨਾਂਹ ਦਿੱਸਦਾ,
ਵੱਸਦਾ ਤੇ ਹੱਸਦਾ ਖੇਡਦਾ, ਮਜੂਰੀ ਕਰਦਾ ਪਿਆਰ ਦੀ,
ਤੇ ਖੇਡਦਾ, ਤੇ ਖੁੱਲ੍ਹਾ ਖੁੱਲ੍ਹਾ, ਕੋਲਾ ਮੋਲਾ, ਅਜਬ ਫਕੀਰਾਂ ਦਾ
ਘਰ ਹੈ !!
ਇੱਥੇ ਖੁੱਲ੍ਹਾ ਪਿਆ ਵੱਸਦਾ।
ਇਹ ਗੁਰਾਂ ਵਾਲੀ ਧਰਤੀ ਹੈ,
ਇੱਥੇ ਸੱਚਾ ਦਰਬਾਰ ਹੈ,
ਇੱਥੇ ਦਿਲ ਪਿਆ ਝੁਕਦਾ,
ਸਿਰ ਪਿਆ ਨਿੰਵਦਾ,
ਇੱਥੇ ਪਿਆਰਾਂ ਮੱਲੋ ਮੱਲੀ ਪੈਂਦੀਆਂ,
ਇੱਥੇ ਹੁਸਨ ਦੀ ਸਰਕਾਰ ਦੇ ਤੰਬੂ ਆਣ ਲੱਗਦੇ,
ਇੱਥੇ ਗੋਬਿੰਦ ਸਿੰਘ ਪਜਾਰਾ ਰਾਖਾ ਸਾਡਾ;
ਇਹ ਥਾਂ ਸੱਚੇ ਪਾਤਸ਼ਾਹ ਦੀ,
ਇੱਥੇ ਓਸ ਪਿਆਰੇ ਦਾ ਮਿੱਠਾ ਮਿੱਠਾ ਆਸਰਾ !

---

# ਹੀਰ ਤੇ ਰਾਂਝਾ

੧.

ਆ—ਵੀਰਾ ਰਾਂਝਿਆ !
ਆ—ਭੈਣੇਂ ਹੀਰੇ !
ਸਾਨੂੰ ਛੋੜ ਨਾ ਜਾਵੋ,
ਬਿਨ ਤੁਸਾਂ ਅਸੀਂ ਸੱਖਣੇ !

.... .... .... ....

ਤੇ ਵੇਖਾਂ ਮੁੜ ਇਸ਼ਕ ਦਾ ਬੀਂ ਅੰਗੂਰ ਦਾ,
ਵੇਖਾਂ ਨਵੀਆਂ ਕੋਂਪਲਾਂ ਲਾਲ, ਲਾਲ ਵੋ,
ਤੇਰੇ ਅੰਦਰ ਦੇ ਲੱਖ ਸੁਹਣੱਪ ਵੇਖਾਂ,
ਤੇਰੇ ਦਿਲ ਦੀਆਂ ਤੜਪਾਂ ਬੇਸ਼ੁਮਾਰ ਵੋ !

.... .... .... ....

ਇਕ ਹੀਰ ਅੱਖਰ ਤੇਰੀ ਕੰਨੀਂ ਪਿਆ,
ਤੂੰ ਹੋ ਗਿਆ ਵੀਰਾ ! ਸ਼ਹੁ ਦਰਯਾ ਵੋ,
ਜਿਹਦਾ ਨ ਆਰ ਨ ਪਾਰ ਵੋ !

ਤੇਰਾ ਕਦਮ ਮਿੱਟੀ ਪੰਜਾਬ ਤੇ ਮੁੜ ਪੈਂਦਾ ਦੇਖਾਂ,
ਤੇਰੇ ਦਿਲ ਦਾ ਉਛਾਲਾ ਸੁਣਾਂ !
"ਮੈਂ ਲਿਆਸਾਂ ਚੰਨ ਸਿਆਲ ਨੂੰ !"

੨.

ਝਨਾਂ ਦੇ ਕੰਢੇ ਖੜਾ ਵੇਖਾਂ ਤੈਨੂੰ,
ਮੋਂਢੇ ਤੇਰੇ ਕਮਲੀ ਤੇ ਜੱਟਾਂ ਵਾਲੀ ਡਾਂਗ,
ਹੱਥ ਵਿੱਚ ਬਾਂਸਰੀ,

ਤੇ 'ਹੀਰ' 'ਹੀਰ' ਬੋਲੇ ਤੇਰੀ ਬਾਂਸਰੀ,
ਟੁੱਟੇ ਸੁਣ ਤੇਰੀ ਬਾਂਸਰੀ ਜ਼ਮੀਨ ਅਸਮਾਨ ਵੇ !

.... .... .... ....

ਤੇਰੀ ਬਾਂਸਰੀ ਦੀ ਸੱਦ ਉੱਠੇ,
ਹਿੱਲੇ ਸਾਰਾਂ ਜਹਾਨ ਵੇ,
ਦਰਯਾ ਦੌੜ ਆਵਣ ਤੇ ਠਹਰ ਪੁੱਛਦੇ ਤੈਨੂੰ,
'ਕੀ ਬੁਲਾਯਾ ਸਾਨੂੰ ਤੇਰੀ ਬਾਂਸਰੀ ?'
ਪੰਖੇਰੂ ਝੁੰਡਾਂ ਦੇ ਝੁੰਡ ਆਵਣ ਉੱਡਦੇ,
ਨੈਣਾਂ ਨਾਲ ਸੁਣਨਾ ਚਾਹਵਨ ਤੇਰੀ ਸੱਦ,
ਧਰੂੰਦੀ ਸਭ ਨੂੰ ਇਉਂ ਤੇਰੀ ਬਾਂਸਰੀ।

ਸ਼ੇਰ ਆਵਣ ਦੌੜਦੇ, ਪੈਰ ਤੇਰੇ ਚੁੰਮਣ,
ਭੇਡ ਤੇ ਬਘਿਆੜ ਸਾਰੇ ਭੁੱਲ ਆਪਣੇ ਵੈਰ ਆਂਵਦੇ।

.... .... .... ....

ਪਹਾੜ ਉੱਠੇ, ਨੱਚੇ, ਉੱਛਲੇ,
ਆਖਣ ਕੂਕਦੇ-"ਕੀ ਲੋੜ ਪਈ ਸਾਡੀ ਤੈਨੂੰ ?
ਦੱਸ ਟੁਰ ਚੱਲੀਏ ਜਿਥੇ ਤੇਰੀ ਮਰਜ਼ੀ" ।

.... .... .... ....

ਵਾਹ ! ਵਾਹ ! ਮਸਤ ਪੰਜਾਬੀਆ !
ਬਾਂਸਰੀ ਆਪਣੀ ਵਿੱਚ ਮਸਤ ਤੂੰ,
'ਹੀਰ' 'ਹੀਰ' ਬੋਲੇ ਤੇਰੀ ਬਾਂਸਰੀ।

ਲੋਕਾਈਆਂ ਆਈਆਂ ਵਿੱਸਦੀਆਂ, ਅਣਦਿਸਦੀਆਂ,
ਬਾਂਸਰੀ ਸੁਣ ਤੇਰੀ ਰੱਜ ਰੱਜ ਗਈਆਂ,
ਜਿਵੇਂ ਆਣ ਲੱਖ ਹਜ਼ਾਰ ਘੜੇ ਵਾਲੀਆਂ,

ਭਰ ਭਾਰ ਜਾਣ ਸਾਰੀਆਂ ਦਰਯਾ ਝਨਾ ਦਾ ਪਾਣੀ।
ਸੁਫਨੇ ਵਿੱਚ ਬੱਧਾ ਰਾਂਝਾ ਕਿੱਥੇ ਬੋਲਦਾ,
ਸਭ ਵੇਖ ਵੇਖ ਅਸੀਸਾਂ ਦਿੰਦੀਆਂ ਗਈਆਂ ਤੈਨੂੰ।

ਤੇਰੀ ਬਾਂਸਰੀ ਦੀ ਸੱਦ,
ਅੱਗ ਪਈ ਲਾਉਂਦੀ ਹਵਾਵਾਂ ਨੂੰ, ਛਾਵਾਂ ਨੂੰ,
ਦਰਖਤ ਵੀ ਉਠ ਸਾਰੇ ਨੱਚਦੇ,
ਤੇਰੀ ਬਾਂਸਰੀ, ਇਕਮਨ ਸਾਰਾ, 'ਹੀਰ' 'ਹੀਰ' ਬੋਲਦੀ।
ਆ ਹੀਰੇ! ਦੇਖ ਤੇਰੇ ਪੱਤਣ ਆਣ ਅੱਜ ਉਤਰਿਆ,
ਇਕ ਪਾਤਸ਼ਾਹ ਦਿਲ ਦਾ;
ਜੋਗੀਆਂ ਵਾਲੇ ਰੇਖ ਉਸ ਦੇ,
ਕੁਛ ਅਗੰਮ ਦੇ ਲੇਖ ਉਸਦੇ,
ਇਕ ਸੋਹਣਾ ਰੱਬ ਜਿਹਾ ਆਦਮੀ।

.... .... .... ....

ਆ, ਧੀਯਾ ਸਿਆਲਾਂ ਦੀਏ!
ਪੈਰਾਂ ਵਿਚ ਪੰਜੇਬਾਂ ਤੇਰੇ,
ਸੁੱਥਣ ਤੇਰੀ ਊਦੀ, ਗੁਲਬਦਨ ਬੁਖਾਰੇ ਦੀ,
ਝੱਗਾ ਤੇਰਾ ਨੀਲਾ ਅਸਮਾਨ ਸਾਰਾ,
ਜਿਸ ਉੱਤੇ ਗੋਟਾ ਕਿਨਾਰੀ ਚਮਕੇ ਵਾਂਗ ਬਿਜਲੀਆਂ,
ਗਲੇ ਵਿਚ ਤੇਰੇ ਕੋਈ ਮਾਂ-ਦਿਤੀ ਸੋਹਣੀ ਮੋਤੀਆਂ ਦੀ ਗਾਨੀ
ਤੇ ਕਲਾਈਆਂ ਵਿੱਚ ਕਿਰਕਿਟੀਆਂ ਵਾਂਗ ਚਮਕਣ ਜਵਾਹਰਾਤ ਦੀਆਂ ਪੌਂਚੀਆਂ!!
ਕੁਵਾਰੀਏ, ਸਾਰਾ ਸੁਹਜ ਸ਼ਿੰਗਾਰ ਹੋਵੇ,
ਤੇ ਸੋਭਾ ਪਾਵੇ ਤੇਰੀ ਬੇਖਬਰੀ ਦੀਆਂ ਜਵਾਨੀਆਂ!!

.... .... .... ....

ਆ, ਝਨਾ ਦੇ ਪੱਤਣ ਮੁੜ ਬਾਹਰ ਖੇਡਦੀ,
ਤੈਨੂੰ ਦਮ ਬਦਮ ਰਾਂਝਾ ਕੂਕਦਾ,
ਰਾਂਝੇ ਦੀ ਬਾਂਸਰੀ 'ਹੀਰ' 'ਹੀਰ' ਬੋਲਦੀ,
ਰਾਂਝੇ ਦੀ ਹੱਡੀ ਹੱਡੀ 'ਹੀਰ' 'ਹੀਰ' ਖੜਕਦੀ !!
ਆ ਹੀਰੇ ਓਹੋ ਤੇਰਾ ਚਿਹਰਾ ਹੋਵੇ !
ਚੰਨਾਂ ਕੋਲੂੰ ਸੁਥਰਾ,
ਤਾਰਿਆਂ ਕੋਲੂੰ ਤ੍ਰਿਖਾ,
ਚੜ੍ਹੇ ਓਹੋ ਮੁੜ ਇਕ ਵੇਰ ਪੰਜਾਬ ਤੇ,
ਸਿਆਲਾਂ ਵਾਲਾ ਓਹੋ ਸੁਹਣੱਪ ਦਾ ਸੂਰਜ,
ਜਿਸਦੀ ਝਨਾਂ ਦੀ ਛਾਤੀ ਵਿੱਚ ਹਾਲੇਂ ਤਕ ਮੂਰਤ ਲਟਕਦੀ।
ਤੇ ਮੁੜ ਓਹ ਸੂਰਜ ਖਿੱਚੇ ਕੁਲ ਪਾਣੀਆਂ,
ਸਭ ਨੂੰ ਸੁਕਾਵੇ, ਲੋਕਾਈ ਸਾਰੀ ਤਰਸਾਵੇ,
ਉੱਚਾ ਹੋਵੇ ਗਗਣੀ !!
ਤੂੰ ਧੀ ਪਾਤਸ਼ਾਹਾਂ ਦੀ,
ਇਕ ਅਸਗਾਹ ਨੀਲਾਣ ਹੋਵੇ,
ਇਕ ਹੋਵੇ ਅਸਮਾਨ ਤੇ ਤੇਰਾ ਝੱਗਾ,
ਅਰਸ਼ ਤੇ ਜ਼ਮੀਨ ਅੱਕਠੇ ਇਕ ਥਾਂ ਤੇਰੇ ਰੂਪ ਵਿੱਚ
ਤੇ ਖਿੱਚੀ ਤੇਰੇ ਰੂਪ ਵਿੱਚ, ਜਿੰਦ ਸਾਰੀ ਜਾਨ ਹੋਵੇ;
ਦੁਨੀਆਂ ਸਾਰੀ ਸੁੱਟੀ, ਪਰ ਪਿੱਛੇ ਇਕ ਕਾਲਖ ਸਿਯਾਹ ਹੋਵੇ;
ਹੋਵੇ ਨਿਰੋਲ ਤੇਰੇ ਮੁਖੜੇ ਤੇ ਚਾਨਣ ਬੇਅੰਤ।
ਹੀਰ ਹੋਵੇ ਸਾਡੇ ਪੰਜਾਬ ਦੀ,
ਰੱਬ ਦੀ ਸ਼ਾਨ ਸਾਰੀ ਆਨ ਓਥੇ ਉਤਰੇ,
ਇਕ ਵੇਰੀ ਫਿਰ ਮੁੜ ਮੁੰਢੋਂ ਸੁੰਢੋਂ ਓਹੋ ਦੀਦਾਰ ਹੋਵੇ,
ਤੇਰਾ ਚਿਹਰਾ ਸਾਰਾ ਨੂਰ-ਪੁਰ-ਨੂਰ ਹੋਵੇ,
ਨਿਸ਼ਾਨੀਆਂ ਸਭ ਮਿਲਣ ਰਾਂਝੇ ਨੂੰ ਹੀਰ ਦੀਆਂ !!

.... .... .... ....

ਉਧਰ ਰਾਂਝੇ ਜਿਹਾ ਆਦਮੀ,
ਸੱਤਾਂ ਪੱਤਣਾਂ ਦਾ ਤਾਰੂ,
ਸੁੱਤਾ ਹੋਵੇ ਬਿਨ ਪੁੱਛੇ ਆਣ ਵਿਚ ਤੇਰੀ ਕਿਸ਼ਤੀ,
ਜਿੱਥੇ ਕੋਈ ਨਹੀਂ ਓਹਨੂੰ ਜਾਣਦਾ,
ਬੇਨਿਸ਼ਾਨ ਜਿਹਾ, ਬੇ ਨਾਮ ਜਿਹਾ ਇਕ ਆਦਮੀ
ਝਨਾਂ ਦੀ ਰੁਮਕਦੀ ਹਵਾ ਆਵੇ,
ਪਟਿਆਂ ਨੂੰ ਰਾਂਝੇ ਦੇ ਨਰਮ ਨਰਮ ਹੱਥਾਂ ਨਾਲ ਛੇੜੇ,
ਖੋਹਲੇ ਤੇ ਮੋੜੇ, ਜੋੜੇ ਤੇ ਘੁੰਘਰਾਂ ਨੂੰ ਨਿਖੇੜੇ,
ਕਦੀ ਸੁੱਟੇ ਮੱਥੇ ਤੇ, ਕਦੀ ਸੁੱਤੇ ਹੋਏ ਰਾਂਝੇ ਦੀਆਂ ਅੱਖੀਆਂ ਉੱਤੇ,
ਕਦੀ ਚੁੱਕ ਚੁੱਕ ਕੇ ਰੱਖੇ ਅੰਦਾਜ਼ ਨਾਲ ਲਾਲ ਲਾਲ ਭਖਦੀਆਂ
ਗਲ੍ਹਾਂ ਤੇ,
ਤੇ ਓਹ ਨਸ਼ੀਲੀ ਜਿਹੀ ਮਸਤ ਹਵਾ ਖਲੋ ਖਲੋ ਤੱਕੇ,
ਤੇ ਨੈਣ ਬੰਦ ਕਰ ਕਰ ਤੱਕੇ, ਮੂਰਤ ਹੋਯਾ ਆਦਮੀ,
ਪੁੱਛੇ ਕਿਵ ਕਾਦਰ ਦੀ ਤਸਵੀਰ ਚੰਗੀ ਲੱਗਦੀ !!

.... .... .... ....

ਓਧਰੋਂ ਹੀਰ ਆਵੇ, ਤੱਕੇ ਖਲੋਵੇ,
ਦੰਦ ਪੀੜੇ ਆਪਣੇ, ਗੁੱਸੇ ਨਾਲ ਬਾਹਰੋਂ, ਪਿਆਰ ਨਾਲ ਅੰਦਰੋਂ।

.... .... .... ....

ਆਹਾ ! ਅੰਦਰ ਤੇ ਬਾਹਰ ਉਸਦੇ,
ਬਾਗ਼ ਖਿੜਿਆ ਹਮੇਸ਼ ਵਾਲਾ,
ਫੁੱਲਾਂ ਦੇ ਫੁੱਲ ਵੇਖਣ ਟੁਰਦੇ
ਫੁੱਲ ਫੁੱਲ ਅੰਦਰ ਕਿਰਦੇ ਹੀਰ ਦੇ,
ਫੁੱਲਾਂ ਦੇ ਮੀਹਾਂ ਵਿਚ ਸੋਹਣੀ ਘਿਰ ਗਈ।

.... .... .... ....

ਹਵਾ ਨੂੰ ਜੀਭਾਂ ਲੱਗੀਆਂ,

ਦਿਨ ਦਿਹਾੜੀਂ ਤਾਰੇ ਬੋਲਦੇ,
ਝਨਾਂ ਦੀ ਲਹਿਰ ਛਾਲ ਮਾਰ ਆਈ ਓਹਦੀ ਝੋਲ ਵਿਚ,
ਵੱਟਾ ਵੱਟਾ, ਬੂਟਾ ਬੂਟਾ ਕੂਕਿਆ,
ਬਨ ਪੰਖੇਰੂ ਉਹਦਾ ਨਾਮ ਲੈਂਦੇ।
ਜਿਸ ਹੀਰ ਦਾ ਰੂਹ ਭਰਿਆ ਆਪੇ ਨਾਲ,
ਸਦੀਆਂ ਦੀ ਚੁੱਪ ਟੁੱਟੀ,
ਬੋਲਿਆ ਉਹ ਬੇਬਸ ਹੋ,
ਰਗ ਰਗ ਹੀਰ ਦੀ ਚੀਖਦੀ, ਪੀੜ ਜਿਹੀ ਖੁਸ਼ੀ ਵਿਚ !!

.... .... .... ....

ਹੀਰ ਨੂੰ ਹੋਰ ਕੁਛ ਨਾਂਹ ਸੁੱਝਿਆ,
ਬੱਸ ਆਪਣੀ ਸੁਹੱਪਣ ਉਹ ਤੋੜ ਤੋੜ ਵਾਰਦੀ,
ਆਪਣੇ ਹੋਠਾਂ ਤੇ ਆਪ ਬੈਠ ਲੀਰਾਂ ਲੀਰਾਂ ਹੋ ਉਹ,
ਰਾਂਝੇ ਦੇ ਸੁਹੱਪਣ ਨੂੰ ਕੱਜਦੀ,
ਹਾਏ ! ਆਖਦੀ, ਇਹ ਮਾਲ ਰੱਬ ਨਾਂਹ ਚੁਰਾ ਲਏ !

.... .... .... ....

ਹੀਰ ਮੂੰਹੋਂ ਬੋਲਦੀ–
ਜਾਗ ਵੇ ਜਾਗ ਦਿਲਾ !
ਇਥੇ ਗੁਸਤਾਖਾਂ ਨੂੰ ਸੂਲੀਆਂ,
ਇਹ ਅੰਨ੍ਹਿਆਂ ਦਾ ਦੇਸ਼ ਹੈ,
ਨੱਸ, ਉੱਠ, ਓ ਲਾਲ ਵੇ !
ਕਿੱਥੇ ਤੇਰਾ ਘਰ ਵੇ ?
ਇੱਥੇ ਕਿਵ ਆ ਗਿਓਂ ਵੇ ?
ਜਾਗ ਵੇ ਜਾਗ ਰੱਬ ਜਿਹਾ !
ਦੱਸ ਤੂੰ ਕੌਣ ਹੈਂ ?
ਆ ਮੋੜ ਭੇਜਾਂ ਤੈਨੂੰ ਓਸ ਅਮੀਰ ਮਾਂ-ਝੋਲ ਵੇ, ਜਿੱਥੇ ਤੂੰ ਪਲ ਰਿਹੋਂ!!

ਲਾਲ ਵੇ, ਲਾਲ ! ਇਹ ਕਿਹੀਆਂ ਬੇਪਰਵਾਹੀਆਂ !!
ਕਿਸ ਦੇਵੀ ਜਾਇਆ, ਪੂਰਾ ਕਮਾਲ ਤੇਰ ਜਿਹਾ ?
ਉਹ ਕਿਹੜੀ ਆਲੀਸ਼ਾਨ ਕੁੱਖ ਵੇ ?

.... .... .... ....

ਸੁੱਤਾ ਰਾਂਝਾ ਜਾਗਿਆ,
ਅੱਖ ਖੋਹਲ ਜੂ ਵੇਖਿਆ, ਹੀਰ ਸੀ।
ਹੀਰ ਬੇਹਦ ਬੇਹਾਲ ਖੜੀ ਸੀ,
ਰੂਹ ਟੁਕੜੇ ਟੁਕੜੇ ਕਰ ਵਾਰ ਚੁਕੀ ਸੀ,
ਲੀੜੇ ਸਭ ਪਿਆਰ ਦੀ ਕਰੀਰ ਵਿਚ ਲੀਰ ਲੀਰ ਕਰ ਚੁਕੀ ਸੀ।
ਅਮੀਰਜ਼ਾਦੀ ਸਿਆਲਾਂ ਦੀ ਗਰੀਬ ਹੋ ਖੜੀ ਸੀ,
ਕੰਗਾਲ ਜਿਹੀ ਖੜੀ ਸੀ ਕਿਸੇ ਉੱਚੇ ਮਹਲ ਦੇ ਦਰੇ ਤੇ।
ਖੈਰ ਮੰਗਦੀ ਸੀ ਕਿਸੀ ਪਾਸੂੰ, ਚੁੱਪ ਸੀ,
ਝੋਲੀ ਅੱਡੀ, ਭੁੱਖੀ ਭਾਣੀ ਖੜੀ ਸੀ,
ਖੜੀ, ਖੜੀ, ਬੁੱਤ ਹੋ।
ਚੁਪ ਉਹਦੀ ਇਉਂ ਅਰਜ਼ ਕਰੇ:
ਸੁੱਤਾ ਜੇ ਹੈਂ, ਤਾਂ ਹੋਰ ਸੈਂ,
ਜੇ ਜਾਗਿਆ ਹੈਂ, ਤਾਂ ਉੱਠ ਨਾਂਹ,
ਉੱਠਿਆ ਹੈਂ, ਤਾਂ ਹਿੱਲ ਨਾਂਹ,
ਹਿੱਲਿਆਂ ਹੈਂ, ਤਾਂ ਬਹਿ ਨਾਂਹ,
ਬੈਠਿਆ ਹੈਂ, ਤਾਂ ਖਲੋ ਨਾਂਹ,
ਖਲੋਤਾ ਹੈਂ, ਤਾਂ ਹੱਲ ਨਾਂਹ, ਚੱਲ ਨਾਂਹ,
ਰਹੁ ਸਦੀਵ ਮੇਰੇ ਸਾਹਮਣੇ !!

ਨੈਨਾਂ ਮੇਰੀਆਂ ਅਜ਼ਲ ਥੀਂ ਭੁੱਖੀਆਂ,
ਤੂੰ ਮੇਰੀ ਰੋਟੀ,

ਓ ਪਿਆਰ ਦੇ ਚਮਕਦੇ, ਡੁੱਲ੍ਹਦੇ ਸੋਮਿਆਂ !
ਮੈਂ ਹੋਵਾਂ ਤੂੰ ਹੋਵੇਂ,
ਹੋਰ ਨਾਂਹ ਕੋਈ ਜਹਾਨ ਹੋਵੇ ।
ਨੈਨ-ਬੱਧੀ, ਦਿਲ ਬੱਧੀ, ਜਿਸਮ ਤੇ ਜਾਨ-ਬੱਧੀ,
ਤੱਕਾਂ ਸਦਾ ਮੈਂ ਤੈਨੂੰ ਸਾਹਮਣੇ !!
ਅੱਖਾਂ ਨ ਝਮਕਣ ਮੂਲੋਂ,
ਦਿਲ ਦੀ ਚਾਲ ਬੇਮਲੂਮ, ਮੱਧਮ,
ਸਾਹ ਦਾ ਪਤਾ ਨਾਂਹ, ਆਵਾਜ਼ ਹੋਵੇ,
ਇਉਂ ਖੜੀ ਹੋਵਾਂ ਤੇਰੇ ਸਾਹਮਣੇ !!
ਮੈਂ ਤੇਰੇ ਸਾਹਮਣੇ,
ਤੇ ਚਾਰੇ ਨੈਨ ਗਾਂਦੇ ਪਿਆਰ ਹੋਵਨ !!

.... .... .... ....

ਉਧਰ ਰਾਂਝਾ ਵੇਖਦੇ ਸਾਰ ਆਖਦਾ—
ਹੀਰ ਇਹ ਹੈ, ਇਸ ਵਿੱਚ ਸ਼ੱਕ ਨਹੀਂ,
ਅਣਡਿੱਠੀ ਨੂੰ ਪਛਾਣਦਾ, ਦਿਲ ਦੀ ਢੋ ਨਾਲ ।
ਰੂਹ ਤੱਕੇ ਹੀਰ ਦਾ ਖੜਾ ਨੰਗਾ,
ਤੇ ਬਿਜਲੀਆਂ ਦੇ ਫੀਤਿਆਂ ਦੇ ਫਟੇ ਜੇਹੇ ਕੱਪੜੇ,
ਲੀਰਾਂ ਲੀਰਾਂ, ਛੱਜ ਛੱਜ, ਨੂਰ ਦੀਆਂ ਲਮਕਦੀਆਂ !!
ਹਵਾ ਝਨਾਂ ਦੇ ਮਸਤ ਅਲਮਸਤ ਝੋਕਿਆਂ ਨਾਲ,
ਮੁੜ ਮੁੜ ਹਿਲਦੀਆਂ ਉਹ ਸਾਰੀਆਂ,
ਕਦੀ ਕੋਈ ਹਿੱਸਾ ਨੰਗਾ ਕਰਨ ਜ਼ਰਾ ਜ਼ਰਾ,
ਅੱਧਾ ਦੱਸਣ, ਅੱਧਾ ਕੱਜਣ ਵਾਂਗ ਮੌਜ ਦਰਯਾਵਾਂ,
ਇਸ ਅਗੰਮ ਸਤੋਗੁਣੀ ਸੁਹੱਪ ਨੂੰ !!

.... .... .... ....

ਖੇੜੇ ਲੈ ਗਏ,
ਕੁਰਲਾਉਂਦੀ ਹੀਰ ਸਿਆਲ ਨੂੰ,
ਵਿਛੜੀ ਹੰਸਣੀ ਹੰਸ ਥੀਂ
ਦੋਵੇਂ ਕੂਕਦੇ ਕੁਰਲਾਉਂਦੇ, ਅਸਗਾਹ ਬਣੀ ਅਕਲ ਵਿੱਚ,
ਹਨੇਰਾ ਹੋਯਾ ਜਗਤ ਸਾਰਾ,
ਸੂਰਜ ਡੁੱਬਿਆ ਦੋਹਾਂ ਲਈ,
ਤਾਰੇ ਹਿਸੇ, ਚੰਨ ਢਹਿ ਪਿਆ,
ਹਨੇਰੇ ਦੇ ਦੋ ਪਾਟ ਹੋਏ,
ਇਕ ਵਿੱਚ ਢੱਠੀ ਹੀਰ, ਹੱਥ ਪੈਰ ਮਾਰਦੀ,
ਦੂਜੇ ਵਿੱਚ ਡੁੱਬਾ ਰਾਂਝਾ ਤਰਨ ਦੀ ਕਰਦਾ।
ਪਿਆਰ ਨਾਲ ਜਹਾਨ ਵੇ!
ਪਿਆਰ ਥੀਂ ਵਿੱਛੜ ਮੌਤ ਇਹ ਜਹਾਨ ਵੇ,
ਆਸ ਬਚਾਉਂਦੀ ਦਿਲ ਨੂੰ ਧੜਕਾਉਂਦੀ, ਚਲਾਉਂਦੀ;
ਨਹੀਂ ਦਿਲ ਜ਼ਰੂਰ ਖਲੋਂਦਾ ਇਸ ਥਾਂ,
ਉਸ ਘੜੀ ਹੀ ਜਦੋਂ ਵਿਛੋੜਾ ਲੁਹਾਰ-ਸੱਟ ਮਾਰਦਾ!!

.... .... .... ....

ਜਗਤ ਸਾਰਾ ਖਾਲੀ,
ਹਨੇਰਾ ਇਕ ਸਾਗਰ ਜਿਹਾ ਅਨੰਤ ਹੈ,
ਡੂੰਘਾ ਤੇ ਕਾਲਾ, ਹੜ੍ਹਾਂ ਦੇ ਹੜ੍ਹ ਵੇ!!
ਕਿਰਨ ਇੱਕ ਨ ਦਿੱਸਦੀ, ਜਗਤ ਸਾਰੇ ਦੀ ਮੱਸਿਆ!!
ਹੱਥ ਪੈਰ ਕੋਲਾ ਕੋਲਾ ਜਾਪਦੇ,
ਜੁੱਸਾ ਇਕ ਕਾਲਖ ਦਾ ਸਾਯਾ ਜਿਹਾ, ਹਿਲਦਾ, ਜੁਲਦਾ, ਕੰਬਦਾ।
ਤੇ ਇਸ ਪਰਲੋ ਬੇਅੰਤ ਵਿੱਚ,
ਇਸ ਕੋਹਾਂ ਡੂੰਘੀ ਅਕਲ ਵਿੱਚ,
ਇਸ ਮੌਤ ਵਰਗੀ ਚੁੱਪ ਵਿੱਚ,

ਦੋ ਬਿਰਹੋਂ ਦੀਆਂ ਕੂਕਾਂ,
ਪੁਲਾੜਾਂ ਨੂੰ ਫਾੜਦੀਆਂ !!
ਮਤੇ ਕਿਧਰੇ ਪ੍ਰਕਾਸ਼ ਫਟੇ,
ਵਿਛੜੀਆਂ ਡਾਰ ਦੀਆਂ ਕੂੰਜਾਂ ਨੂੰ !

.... .... .... ....

ਹੀਰ ਆਖਦੀ:-
ਰਾਂਝਿਆ ! ਤੇਰੀਆਂ,
ਦਿੱਸੇ ਹੋਰ ਨ ਕੋਈ, ਮੈਨੂੰ,
ਨੈਨ ਮੇਰੇ ਕਮਲੇ,
ਬਾਹਾਂ ਤੇਰੀਆਂ, ਵੀਣੀਆਂ, ਉਂਗਲਾਂ,
ਹੱਥ ਤੇਰੇ ਤੇ ਅਰਕਾਂ ਮੋਢੇ ਤੇਰੇ, ਤੇਰੀਆਂ,
ਗਰਦਨ ਤੇਰੀ, ਮੁੜ ਮੁੜ ਚੱਕੇ ਸਿਰ ਏਹ,
ਉਠਾ ਕਰ ਉੱਤੇ ਪਾਣੀਆਂ ਵੇਖੇ ਕਿਧਰੇ ਦਿੱਸੇਂ ਤੂੰ ਰਾਂਝਣਾ !
ਮੁੜ ਧੌਣ ਡਿੱਗੇ ਕਾਲੇ ਜਲਾਂ ਤੇ, ਹਨੇਰਿਆਂ ਉਪਰ ਤਰਦੀਆਂ,
ਧੌਣ ਏਹ ਤੇਰੀ ਕੂੰਜ ਦੀ, ਸਦਕੇ ਤੇਰੀਆਂ,
ਨੈਨ ਵਿਛਦੇ ਇਹ ਮੁੜ ਮੁੜ, ਆਖਣ ਅਸੀਂ ਰਾਹ ਤੇਰੇ,
ਸਿਰ ਪਿਆ ਆਖਦਾ, ਫਰਸ਼ ਤੇਰਾ, ਸਦਕੇ ਤੇਰੀਆਂ,
ਸਿਰ ਤੇਰਾ, ਧੌਣ ਤੇਰੀ, ਨੈਨ ਤੇਰੇ, ਭਰਵੱਟਿਆਂ,
ਇਹ ਰੁਖਸਾਰ ਤੇਰੇ, ਹੋਠ ਤੇਰੇ, ਕੰਨ ਤੇ ਵਾਲੀਆਂ,
ਮੱਥਾ ਤੇਰਾ, ਛਾਤੀ ਤੇਰੀ, ਤੇਰੇ ਇਹ ਜੋਬਨਾ;
ਪੈਰ ਤੇਰੇ, ਗੋਡੇ ਤੇਰੇ, ਤੇਰੀਆਂ ਏਹ ਬੀਨੀਆਂ,
ਤੇਰੇ ਇਹ ਗਿੱਟੇ ਤੇ ਪੱਸਲੀਆਂ ਤੇਰੀ ਕਮਰਿਯਾਂ,
ਤੇਰੀ ਇਹ ਕੰਡ ਸਾਰੀ, ਸਦਕੇ, ਸਦਕੇ, ਤੇਰੀਆਂ !!
ਵੱਖ ਵੱਖ ਤੇਰੀ, ਭੋਰੀ ਭੋਰੀ, ਜ਼ਰਾ ਜ਼ਰਾ, ਪੁਰਜ਼ਾ ਪੁਰਜ਼ਾ ਤੇਰੀਆਂ,
ਵਾਲ ਵਾਲ ਤੇਰੀ, ਕਤਰਾ ਕਤਰਾ, ਹਰਪਾਸਿਓਂ ਤੇਰੀਆਂ;

ਦਲ ਤੇਰਾ, ਰੂਹ ਤੇਰਾ, ਜਾਨ ਤੇਰੀ ਜਿੰਦੜੀਆਂ,
ਹੀਰ ਤੇਰੀ, ਸਦਾ ਤੇਰੀ, ਸਾਰੀ ਤੇਰੀਆਂ ਤੇਰੀ, ਤੇਰੀ, ਸੱਜਨੀਆਂ !
ਰੋਜ਼ ਇਹ ਨਮਾਜ਼ ਹੀਰ ਦੇ,
ਖੇੜਿਆਂ ਦੀ ਮਸੀਤ ਵਿੱਚ,
ਬਿਰਹਾ ਦੀ ਕੂਕ ਇਹ,
ਵਾਰ ਵਾਰ ਸੁੱਟਦੀ,
ਮੁੜ ਮੁੜ ਗਿਣਦੀ ਸਵਾਸ ਰਾਂਝੇਟੜੇ ਵਾਲੇ,
ਮੁੜ ਮੁੜ ਫੂਕਦੀ ਪਿਆਰ ਨੂੰ ।

.... .... .... ....

ਆ, ਮੇਰੇ ਰਾਂਝਾ ! ਹੱਥ ਪਾ ਕੰਙਣਾਂ,
ਹਾਲੇਂ ਨਿਕਾਹ ਹੱਕ ਹੋਣਾ ਜ਼ਰੂਰ ਹੈ ।
ਰੱਬ ਨੂੰ ਪੁਕਾਰਦੀ,
ਕਦੀ ਰੋਂਦੀ, ਕਦੀ ਹੱਸਦੀ,
ਕਦੀ ਕੱਪੜੇ ਓਹ ਫਾੜਦੀ,
ਕਦੀ ਪਹਿਨਦੀ ਬਾਦਲਾ ਜ਼ਰੀ,
ਤੇ ਲਾ ਲਾ, ਗਹਿਣੇ ਆਪ ਨੂੰ ਸੰਵਾਰਦੀ,
ਆਪ ਮੁਹਾਰੀ ਹੋਠਾਂ ਵਿੱਚ ਗੱਲਾਂ ਪਈ ਕਰਦੀ,
ਫੂਕ ਫੂਕ ਹੋਠਾਂ ਦੀ ਅੱਗ ਬਾਲਦੀ,
ਹੋਠ ਪਏ ਭਖਦੇ, ਹਿਲਦੇ ਪਾਗਲ ਜਿਹੀ ਹੀਰ ਓਹ !!
ਕਦੀ ਸੌਂਵਦੀ, ਜਾਗਦੀ,
ਠੰਢੇ ਸੁਾਸ ਆਣ,
ਕਦੀ ਲੱਖ ਲੱਖ ਸ਼ੁਕਰ ਗੁਜ਼ਾਰਦੀ,
ਕਦੀ ਗਾਲੀਆਂ ਕੱਢੇ ਓਹ ਸਭ ਨੂੰ,
ਕਦੀ ਅਸੀਸਾਂ ਦੇਵੇ ਵਿੱਛੁੜ ਜਾਣ ਨੂੰ,
ਕਦਮ ਕਦਮ, ਚੁੰਮਦੀ,

ਰੁਹ ਪਈ ਪੱਕਦੀ,
ਪਿਆਰ ਨਾੜਾਂ ਪਈਆਂ ਖਿਚੀਂਦੀਆਂ,
ਪਿਆਰ-ਅਲਾਪ ਹੋਣ ਨੂੰ।

.... .... .... ....

ਜਿਧਰੋਂ ਰਾਂਝੇ ਦਾ ਵਾਂਝਲਾ ਦਿੱਸੇ,
ਉਧਰੋਂ ਜੇ ਵੱਗੇ ਹਵਾ ਸੋਹਣੀ ਖਾਸ ਕੋਈ ਹਵਾ ਨਾਮ ਭਰੀ,
ਹੀਰ ਦੀ ਰਗ ਰਗ, ਨਾੜ ਵੱਜਦੀ,
ਦਿਲ ਵਿੱਚ ਆਪ ਮੁਹਾਰਾ ਰਾਗ ਹੋਂਵਦਾ,
ਹੀਰ ਓਸ ਵੇਲੇ ਭਖਦੀ, ਅੱਗ ਦੀ ਦੇਵੀ ਦਿੱਸਦੀ।

.... .... .... ....

ਫੇਰ ਜੇ ਉਹ ਸ੍ਵਾਂਤੀ ਨਛੱਤ੍ਰ ਦਾ ਪੂਰਾ ਬੰਦ ਹੋਵੇ,
ਤੇ ਹਵਾ ਕੋਈ ਚੱਲੇ ਕਿਸੀ ਹੋਰ ਤਰਫ ਦੀ,
ਪਿੰਡੇ ਲਗਦੇ ਹੀ ਉਹਦੇ, ਹੀਰ ਚੀਖਦੀ,
ਬੇਬਸ ਇਹ ਪੁਕਾਰਦੀ, ਇਹ ਸੁਰ ਉਹ ਨਹੀਂ,
ਬੰਦ ਹੋ, ਠਹਰ ਜਾ, ਇਹ ਮੇਰੀ ਹਵਾ ਨਹੀਂ;
ਤੇ ਕੂਕਦੀ:-

ਮੁੜ ਆ ਇਕ ਵੇਰ, ਫਿਰ ਸਦਕੇ,
ਤੂੰ ਹੇ ਹਵਾਵਾਂ ਦੀਏ ਸਿਰਦਾਰੇ!
ਚਰਨ ਓਸਦੇ ਦੀ ਧੂੜ ਦੀ ਭਰੀ,
ਆ ਲੱਗ ਮੱਥੇ ਮੇਰੇ,
ਪਾ ਜੱਫੀਆਂ!!
ਇਹੋ ਛੋਹ ਤੇਰੀ,
ਇਸ ਰਾਤ ਦੀ ਸਵੇਰ ਮੇਰੀ,
ਇਹੋ ਇਸ ਹਨੇਰ ਦਾ ਚਾਨਣ ਮੇਰਾ,
ਆ ਲੱਗ ਪਿੰਡੇ ਤੱਤੇ ਨੂੰ,

ਆ ਅੰਗ ਲਾ ਮੈਨੂੰ,
ਛੇੜ ਉਹ ਸੁਰ ਤੂੰ ਇਸੇ ਪਿਆਰ ਵਾਲੀ;
ਹੋਰ ਛੇੜ ਨ ਕੋਈ ਸੁਰ ਤੂੰ, ਦਰਦ ਅਪਾਰ ਨੀਂ ਸਹੇਲੀਏ !!

ਮਿੱਠੀ ਤੇਰੀ ਛੋਹ ਸਦਕੇ,
ਮਿੱਠਾ ਉਹ ਬੋਲ ਜਿਹੜਾ ਤੂੰ ਛੇੜਦੀ,
ਨਿੱਕੀ ਨਿੱਕੀ, ਰੁਮਕਦੀ ਆ ਤੂੰ,
ਦਿਲ ਵਿੱਚ ਲਿਆ ਤੂੰ ਰਾਂਝੇ ਵਾਲਾ ਝਾਂਵਲਾ,
ਬਿਨ ਤੇਰੇ ਮੈਂ ਕੱਸਦੀ ਦਾ ਈਮਾਨ ਠੀਕ ਨਹੀਂ ਬੱਝਦਾ;
ਵੱਗੀ ਆ, ਤੂੰ, ਸਿੱਧੀ ਆ,
ਡਰ ਨਾਂਹ, ਝੁੱਲਦੀ ਆ,
ਖੁੱਲ੍ਹੀ ਆ, ਤੂੰ ਲੱਗ ਛਾਤੀ ਮੇਰੀਆਂ,
ਮੈਂ ਫੁੱਲੀ ਸਰਸੋਂ ਦੀ ਵਾੜੀ,
ਸਦਾ ਉਡੀਕਦੀ ਤੇਰੀ ਛੇੜ ਨੂੰ !

.... .... .... ....

ਮੈਂ ਵਿੱਛੜੀ ਉਡੀਕਦੀ,
ਨਿੱਕੀਆਂ ਨਿੱਕੀਆਂ ਨਿਸ਼ਾਨੀਆਂ,
ਰਾਂਝੇ ਦੇ ਓੜਕ-ਪਿਆਰ ਦੀਆਂ ।
ਮੈਂ ਸ਼ਗਨ ਮਨਾਉਂਦੀ,
ਮੈਂ ਬਨੇਰੇ ਤੇ ਬੈਠ ਕਾਂ ਨੂੰ ਮੁੜ ਮੁੜ ਆਖਾਂ,
ਉੱਡ ਕਾਵਾਂ, ਤੈਨੂੰ ਚੂਰੀਆਂ ਪਾਵਾਂ,
ਦੱਸ ਨਾ ਅੱਜ ਕੌਣ ਮੇਰੇ ਦਿਲ-ਵਿਹੜੇ ਆਵਸੀ !!

.... .... .... ....

ਮੈਂ ਸੁਨੇਹੇ ਦੇਂਦੀ ਵਗਦੇ ਝਨਾਂ ਨੂੰ,
ਮੈਂ ਕਬੂਤਰਾਂ ਦੇ ਗਲ ਦੀਆਂ ਗਾਨੀਆਂ ਵਿਚ, ਲਿਖ ਲਿਖ
ਚਿੱਠੀਆਂ ਲਟਕਾਉਂਦੀ,

ਤੇ ਆਖਦੀ–ਜਾਹ ਉੱਠ ਸੱਜਣਾ !
ਦੂਰ ਜਾਈਂ, ਜਿੱਥੇ ਸਾਈਂ,
ਦੇਵੀਂ ਜਾ ਇਹ ਪਾਤੀਆਂ !!

.... .... .... ....

ਕਬੂਤਰਾਂ ਦੀ ਉਡਾਰੀ ਮੰਗਾਂ,
ਹਿਰਨਾਂ ਥੀਂ ਚੌਕੜੀਆਂ,
ਖੁੱਲ ਮੰਗਾਂ, ਖੰਭ ਮੰਗਾਂ ਰੱਬ ਥੀਂ,
ਪੈਰਾਂ ਥੀਂ ਜਕੜੀਆਂ !!

.... .... .... ....

ਬਾਹਾਂ ਨਾਲ ਮੁੜ ਮੁੜ ਹਟਾਵਾਂ ਮੈਂ,
ਇਹ ਅੰਨ੍ਹੀ ਹਨੇਰੀਆਂ,
ਪਛਾੜਾਂ ਮੈਂ ਕਾਲਖ ਦੀਆਂ ਲਹਿਰਾਂ ਭਰ ਭਰ ਕਲਾਵੇ,
ਦੰਦਾਂ ਨਾਲ ਪਾੜਾਂ ਇਹ ਪਲਾੜ ਸਾਰਾ,
ਤੇ ਗੰਢਾਂ ਤੋੜਾਂ ਕਿਸਮਤ ਵਾਲੀਆਂ ਚੁਫੇਰੀਆਂ !!
ਲੋਚਾਂ ਦਿਲ ਆਪਣੇ ਦੇ ਤਖਤ ਤੇ,
ਉਸ ਪਾਤਸ਼ਾਹ ਦੀਆਂ ਸਵਾਰੀਆਂ !!

.... .... .... ....

੩.

ਹੀਰ ਜਦ ਖੇੜਿਆਂ ਨੂੰ ਵਿਆਹੀ ਗਈ,
ਰਾਂਝਾ ਮਹੀਆਂ ਹੀਰ ਦੀਆਂ ਦੇ ਗਲ ਲੱਗ ਲੱਗ ਰੋਂਵਦਾ।
ਜਾਨਵਰ ਜਾਣਦੇ ਰਾਂਝੇ ਦੇ ਦਿਲ ਨੂੰ,
ਜਿਹੜਾ ਆਦਮੀ ਬਣ ਮਨੁੱਖ ਨ ਪਛਾਣ ਸਕੇ !
ਮੰਝਾਂ ਦੀਆਂ ਅੱਖਾਂ ਵਿਚ ਅੱਥਰੂ ਆਏ,
ਸਿਰ ਸਾਰੇ ਆਪਣੇ ਮੁੜ ਮੁੜ ਓਹ,
ਰਾਂਝੇ ਦੀਆਂ ਬਾਹਾਂ ਵਿਚ ਸੁੱਟਦੀਆਂ,

ਚੁਪ ਬੇਜ਼ੁਬਾਨ ਉਹ ਦਿਲ ਦੀਆਂ ਦੱਸਦੀਆਂ:–
ਬੇਲੇ ਸਿਆਲਾਂ ਦੇ ਸੱਖਣੇ ਅੱਜ ਥੀਂ ਮਾਲਕਾ !!
ਘਰੀਂ ਦੁੱਧ ਦਹੀਂ ਮੁੱਕਿਆ ਇਨਾਂ ਸਿਆਲਾਂ ਦੇ,
ਕੁਰਲਾਵਣਗੇ ਰਾਹ ਬਾਰ ਦੇ
ਸਭ ਬੂਟੇ ਰੋਵਸਣ ਜ਼ਾਰ ਜ਼ਾਰ,
ਰਾਂਝੇ-ਪਿਆਰ ਦੀ ਛੋਹ ਨੂੰ ਤਰਸਦਿਆਂ ।

.... ....

Santokh Singh
Gordon College
Rawal-Pindi

ਗੱਲ ਕੁਛ ਮਹੀਆਂ ਨਾਲ ਕਰ,
ਇਸਤਰ੍ਹਾਂ ਬੇਜ਼ੁਬਾਨ ਜਿਹੀਆਂ,
ਪਤਾ ਨਹੀਂ ਕਿੱਥੇ ਟੁਰ ਗਿਆ ਰਾਂਝਾ,
ਮਹੀਆਂ ਕੁਰਲਾਉਂਦੀਆਂ ਆਉਂਦੀਆਂ,
ਅੜਾਂਦੀਆਂ ਪਿੱਛੇ ਪਿਆਰ ਦੇ ।

.... .... .... ....

ਰਾਂਝਾ ਆਖਦਾ ਵੜਾਂਗੇ ਮੁੜ ਮੁਲਕ ਖੇੜਿਆਂ;
ਤੇ ਚੰਗੇ ਚੜ੍ਹੇ ਦਿਨ ਕੱਢ ਆਣਸਾਂ ਹੀਰ ਆਪਣੀ ਏ,
ਅਜੇ ਖੁੱਲ੍ਹੀ ਪਿਆਰੀ ਦੀ ਮੇਂਹਡਣੀਏ ।
ਧੜੀ ਲਾਹ ਸੁੱਟੀ, ਮੇਂਹਡੀ ਖੋਹਲ ਦਿਤੀ,
ਹੀਰ ਸਦਾ ਮੈਂਡੜੀ ਮੈਂਡੜੀ ਮੈਂਡੜੀਏ ।

ਜਿਹੜਾ ਹੱਥ ਲਾਏ ਉਹਦਾ ਹੱਥ ਸੜਸੀ,
ਓਹ ਸਾਲੂ ਪਿਆਰ ਦਾ–ਅੱਗ ਇਕ ਭੜਕਦੀਏ,
ਸ਼ੁਹਲਾ ਪਿਆਰੀ ਦੇ ਹੱਥ ਵਿਚ, ਮਹਿੰਦੀ ਨਾਂਹ,
ਪੈਰ ਵਿੱਚ ਸ਼ੁਹਲਾ ਬਲਦਾ ਹੀਰ ਦੇ
ਅੱਗ ਬਾਲ ਚੁਫੇਰੇ ਅੰਦਰ ਸਤੁਰ ਘੱਤ ਬੈਠੀ,
ਹੀਰ ਪਿਆਰੜੀਏ !

ਗਾਮ ਲੀਕ ਚੁਗਿਰਦੇ, ਰੁੱਖ ਰੱਬ ਦੀ ਓਨੂੰ,
ਕੰਡੀ ਪੀਰ, ਫਕੀਰ, ਗੁਰੂ ਸੱਚਾ,
ਹੀਰ ਅਰਸ਼ ਥੀਂ ਲੱਥੀ ਕੋਈ ਤਪਸਨੀ ਏ।

.... .... .... ....

ਕੌੜੇ ਘੱਟ ਵਾਂਗੂੰ ਵਕਤ ਲੰਘ ਜਾਸੀ,
ਖੇੜੇ ਪੈਰੀਂ ਪੇਸਨ, ਡੋਲਾ ਭੱਜ ਜਾਸੀ,
ਸਿਆਲਾਂ ਦੀ ਧੀ ਹੈ ਹੀਰ ਮੇਰੀ,
ਖੇੜਿਆਂ ਦੀ ਭੈਣ, ਹੁਣ ਉਹ ਫਕੀਰਨੀ ਏ!

ਜੰਞ ਚਾੜ੍ਹ ਕੇ,
ਕੰਙਣਾਂ ਬੰਨ੍ਹਕੇ, ਮੈਂ ਜਾਸਾਂ
ਗੱਜ ਵੱਜਕੇ, ਸਜ ਧਜ ਨਾਲ,
ਪਿਆਰ-ਡੋਲੀ ਵਿਚ ਪਾ ਮੈਂ ਲਿਆਸਾਂ,
ਇਹ ਧੁਰਾਂ ਦੇ ਸੰਜੋਗ ਕਿਸ ਮੋੜਨੇ ਨੀ?

.... .... .... ....

'ਹੀਰ' 'ਹੀਰ' ਮੇਰੀ ਚਾਰ ਚੁਫੇਰੇ ਮੈਨੂੰ ਦਿੱਸਦੀ ਏ,
ਮੇਰੇ ਦਿਲ ਵਿੱਚ ਹਿਲਦੇ ਦਿਲ ਨੂੰ ਛੋਹ ਛੋਹ ਕੇ,
ਉਸ ਕੰਵਾਰੀ ਦੇ ਕੰਨਾਂ ਦੇ ਹਿਲਦੇ ਝੁਮਕੇ!
ਪੰਜੇਬਾਂ ਦੀ ਛਾਨ ਛਾਨ ਪੈਂਦੀ ਮੇਰੇ ਰੂਹ ਵਿੱਚ,
ਉਹਦੇ ਕੱਪੜਿਆਂ ਦੀ ਖੜਾਕ ਲੱਗਦੀ ਮੇਰੇ ਦਿਲ ਦੀਆਂ
ਕਿੰਗਰੀਆਂ!!
ਉਹਦੇ ਹੱਥ ਪੈਰ ਦਾ ਪਿਆਰ-ਨਾਚ ਮੈਂ ਵਿੱਚ ਥੰਮ ਥੰਮ,
ਧਮ ਧਮ ਹੋਂਵਦਾ।
ਮੈਂ ਕੰਬ ਕੰਬ ਕੰਬਦਾ,
ਉਹਦੀ ਬਾਹਾਂ ਦੀ ਉਲਾਰ,

ਉਹਦੀਆਂ ਵੰਗਾਂ ਦੀ ਛਣਕਾਰ,
ਉਹਦੀ ਚਾਲ, ਉਹਦੇ ਸਿਰ ਦੀ ਸੋਹਣੀ ਝੂਮ ਝੂਮ,
ਉਹਦੇ ਨੈਣਾਂ ਦਾ ਰਾਗ ਮੈਂ ਵਿੱਚ ਸਾਰਾ ਗੂੰਜਦਾ ।

.... .... .... ....

ਕਦੀ ਹੱਥ ਮੇਰੇ ਹੀਰ ਦੇ ਹੱਥ ਨਾਲ ਵੱਟਦੇ ।
ਕਦੀ ਪੈਰ ਮੇਰੇ ਓਹਦੇ ਪੈਰ ਹੋਂਵਦੇ,
ਕਦੀ ਮੁੱਖ ਮੇਰੇ ਵਿਚ ਹੀਰ ਦਾ ਮੁੱਖ ਦਿੱਸਦਾ,
ਮੈਂ ਮੁੜ ਮੁੜ ਹੀਰ ਹੀਰ ਹੋਂਵਦਾ,
ਉਹਦੇ ਗਹਿਣੇ ਮੇਰੇ ਹੱਥਾਂ ਪੈਰਾਂ ਵਿਚ ਪਏ ਦਿੱਸਦੇ,

.... .... .... ....

ਦੂਰ ਗਈ ਹੀਰ ਖੇੜਿਆਂ ਦੇ ਕੋਲ,
ਪਰ ਕਦੀ ਨੇੜੇ ਨੇੜੇ ਦਿੱਸਦੀ,
ਭੁਲੇਖਾ ਪਿਆ ਪੈਂਦਾ,
ਹੀਰ ਗਈ ਖੇੜਿਆਂ ਪਾਸ,
ਯਾ ਮੈਂ ਉਠ ਗਿਆ ਓਥੇ,
ਮੈਂ ਤਾਂ ਹੀਰ ਹੀਰ ਹੋਂਵਦਾ ।

.... .... .... ....

ਕਦੀ ਕਦੀ ਸਭ ਕੁਛ ਹੀਰ ਦਾ,
ਮਨ, ਤਨ, ਜਾਨ ਵੀ, ਜਿਸਮ ਮੇਰਾ
ਹੀਰ ਦਾ ਬਣ ਜਾਉਂਦਾ,
ਮੈਂ ਪਤਾ ਨਹੀਂ ਕਿੱਥੇ ਗੁਵਾਚਾ ਜਿਹਾ ਹੋਂਵਦਾ,
ਇਹ ਕੀ ਪਿਆਰ ਦਾ ਗੜਵੜ ਹੋਂਵਦਾ ?
ਮਾਸ, ਕਿੰਢ ਤੇ ਹੱਡੀਆਂ ਵੀ ਅਦਲ ਬਦਲ ਹੋਂਵਦੀਆਂ,
ਹੀਰ ਦੀਆਂ ਹੱਡੀਆਂ ਮੇਰੀਆਂ ਹੱਡੀਆਂ ਨੂੰ ਵਜਦੀਆਂ,
ਖੜਕ ਹੁੰਦੀ ਰਲ ਮਿਲ ਜਾਂਦੀਆਂ,
ਇਹ ਰੂਹਾਨੀ ਖੜਾਕ ਪਿਆਰ ਦਾ ਆਉਂਦਾ ।

---

# ਜਵਾਨ ਪੰਜਾਬ ਦੇ

੧.

ਇਹ ਬੇਪ੍ਰਵਾਹ ਪੰਜਾਬ ਦੇ,
ਮੌਤ ਨੂੰ ਮਖੌਲਾਂ ਕਰਨ,
ਮਰਨ ਥੀਂ ਨਹੀਂ ਡਰਦੇ !

ਪਿਆਰ ਨਾਲ ਇਹ ਕਰਨ ਗ਼ੁਲਾਮੀ,
ਜਾਨ ਕੋਹ ਆਪਣੀ ਵਾਰ ਦਿੰਦੇ:
ਪਰ ਟੈਂ ਨ ਮੰਨਣ ਕਿਸੀ ਦੀ,
ਖਲੋ ਜਾਣ ਡਾਂਗਾਂ ਮੋਂਢੇ ਤੇ ਉਲਾਰਦੇ ।
ਮੰਨਣ ਬੱਸ ਇਕ ਆਪਣੀ ਜਵਾਨੀ ਦੇ ਜ਼ੋਰ ਨੂੰ
ਅੱਖੜਖਾਂਦ, ਅਲਬੇਲੇ, ਧੁਰ ਥੀਂ ਸਤਿਗੁਰਾਂ ਦੇ,
ਅੱਜ਼ਾਦ ਕੀਤੇ ਇਹ ਬੰਦੇ ।
ਪੰਜਾਬ ਨਾ ਹਿੰਦੂ ਨਾ ਮੁਸਲਮਾਨ,
ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਮ ਤੇ ।
ਜੁਵਾਨ ਖੁੱਲ੍ਹੇ ਖੋਲ੍ਹੇ ਪਿਆਰਿਆਂ,
ਆਜ਼ਾਦੀ ਦੇ ਪਿਆਰ ਵਿਚ,
ਦੁਨੀਆਂ ਥੀਂ ਵੇਹਲੇ,
ਦੀਨ* ਥੀਂ ਵੀ ਵੇਹਲੇ,
ਰਲੇ ਨ ਰਲੀਂਦੇ ਕਦੀ ਹੁਣ ਇਹ ਜੁਵਾਨ ਪੰਜਾਬ ਦੇ !!
ਮੰਨੇ ਨ ਮਨੀਂਦੇ ਕਦੀ, ਕੁੱਦ ਕੁੱਦ, ਉੱਛਲਦੇ ਡੁੱਲ੍ਹਦੇ,
ਮਰਜ਼ੀ ਦੇ ਮਾਲਕ ਇਹ,
ਦਿਲ ਦੇ ਚਾ ਉੱਤੇ ਉੱਲਰਦੇ ।

---

*ਤਅੱਸਬ ।

ਨਿੱਕੇ ਨਿੱਕੇ ਪਿਆਰ ਦੇ ਕਿਣਕਿਆਂ ਤੇ ਰੀਝਣ ਤੇ ਪਸੀਜਣ ਸਾਰੇ,
ਤੇ ਵਡੀਆਂ ਵਡੀਆਂ ਗੱਲਾਂ ਨੂੰ ਲੱਤ ਮਾਰ ਦੌੜ ਜਾਣ !!
ਇਨ੍ਹਾਂ ਦਾ ਕੁਝ ਥੌਹ ਨਹੀਂ ਲਗਦਾ।
ਹੱਥਾਂ ਵਿਚ ਗੋਹਲੇ ਕੀਤੀ ਕਿਸੀ ਵੀ ਪਾਤਸ਼ਾਹ ਨੇ,
ਆਜ਼ਾਦੀ ਪਈ ਠਾਠਾਂ ਮਾਰਦੀ ਮੇਰੇ ਪੰਜਾਬ ਵਿੱਚ।
ਪਿਆਰ ਦਾ ਨਾਮ ਇਨ੍ਹਾਂ ਸਿੱਖਿਆ,
ਦਿਲ ਜਾਨ ਵਾਰਨ ਇਹ ਇਹ ਪਿਆਰ ਤੇ,
ਸੱਚੇ ਪੰਜਾਬ ਦੇ ਵਾਸੀ ਦਾ ਇਹ ਈਮਾਨ ਹੈ,
ਰਾਂਝੇਟੜੇ ਦੇ ਨਿੱਕੇ ਵੱਡੇ ਭਰਾ ਸਾਰੇ,
ਬੇਲਿਆਂ ਤੇ ਰੱਖਾਂ ਵਿਚ ਕੂਕਾਂ ਮਾਰਦੇ !
ਬਾਲ ਨਾਥ ਪਛੁਤਾਯਾ ਰਾਂਝੇ ਨੂੰ ਜੋਗ ਦੇਕੇ,
ਸਤਿਗੁਰਾਂ ਦੇ ਸਿੱਖ ਨੂੰ ਪਾ ਹੱਥ ਰੋਯਾ।
ਇਸ ਜੱਟ-ਮਤ ਵਿਚ ਘੋਰਾਂ ਦਾ ਜੋਗ ਸੀ,
ਦੇਖ ਹੈਰਾਨ ਪਸ਼ੇਮਾਨ ਹੋਯਾ, ਬਖਸ਼ਿਆ,
ਟੋਰਿਆ, ਟਿੱਲੇ ਥੀਂ ਅਸੀਸ ਦੇ, ਹਾਰਿਆ,
ਤੇ ਮਚਲਾ ਜੱਟ ਆਖੇ—
ਮੁੰਦਰਾਂ ਲੈ ਆਪਣੀਆਂ ਮੋੜ ਬਾਵਾ !
ਤੇ ਕੰਨ ਮੇਰੇ ਮੁੜ ਸਬੂਤ ਕਰ ਤੂੰ ਭਲੇ ਮਾਣਸਾ !
ਕੰਨਾਂ ਨੂੰ ਕਾਹਨੂੰ ਚਾ ਪਾੜਿਆ ?
ਜੋਗ ਦੀ ਮੈਨੂੰ ਕੀ ਲੋੜ ਸੀ ? ਨਾਥਾ ਦੱਸ ਖਾਂ ?
ਮੈਂ ਸਿੱਖਿਆ ਸੀ ਨਾਮ ਪਿਆਰ ਦਾ
ਤੇ ਹੱਡਾਂ ਵਿੱਚ ਪਿਆਰ ਪਿਆ ਖੜਕਦਾ,
ਨਾਮ ਪਿਆ ਵੱਜਦਾ,
ਜੋਗ ਤੇਰਾ ਹੋੜਦਾ ਇਸ਼ਕ ਥੀਂ ਕਮਲਿਆ !
ਮੋੜ ਮੇਰੇ ਕੰਨ, ਲੈ ਮੋੜ ਆਪਣੀਆਂ ਮੁੰਦਰਾਂ।

.... .... .... ....

ਇਹੋ ਜਿਹੀ ਜਿੰਦ ਤੇ ਖੁਲ੍ਹ ਦਾ ਸੁਭਾ,
ਜੇਹੜਾ ਚਾਬਕ ਨਹੀਂ ਸਹਾਰਦਾ,
ਕੋਤਲ ਘੋੜੇ ਵਾਂਗ ਸੰਵਾਰੇ ਕੋਈ ਨਿੱਤ ਨਵਾਂ,
ਤੇ ਵਹੇ ਇਨ੍ਹਾਂ ਜਵਾਨਾਂ ਦੀ ਮੌਜ ਨਾਲ,
ਤਦ ਤਾਂ ਪਲ ਛਿਨ, ਰੁਮਕ ਰੁਮਕ ਤੁਰਨ ਇਹ,
ਪਰ ਫਿਰ ਵੀ ਖਤਰਾ ਇਨ੍ਹਾਂ ਦੇ ਅੱਥਰੇਪਨ ਦਾ ਹਰਦਮ ਰਹਿੰਦਾ ।
ਬਾਂਕੇ ਛਬੀਲੇ ਪੰਜਾਬ-ਪਿਆਰ ਦੇ ਰਹਿਣ ਵਾਲੇ,
ਪੰਜਾਬੀ ਮਾਵਾਂ ਦੇ ਪੁੱਤ੍ਰ,
ਰੱਖਣ ਨ ਜਾਨ ਸੰਭਾਲ ਇਹ,
ਜਾਨ ਨੂੰ ਵਾਰਨ ਇਹ ਜਾਣਦੇ,
ਲਹੂ ਵੀਟਣ ਥੀਂ ਨਾ ਡਰਨ ਇਹ,
ਤੇ ਜੰਗ ਮੈਦਾਨ ਵਿੱਚ ਨੱਸਣਾਂ ਨਾ ਪਛਾਣਦੇ ।
ਕਰਨ ਕੀ ਇਹ ?
ਓੜਕ ਦਾ ਰੂਹ ਜ਼ੋਰ ਆਯਾ ਪੰਜਾਬ ਵਿੱਚ,
ਸਤਿਗੁਰਾਂ ਦੇ ਕਦਮਾਂ ਤੇ ਰਾਹਾਂ ਦੇ ਸਦਕੇ,
ਹੜ੍ਹ ਆਏ ਰੱਬ ਦੇ ਪ੍ਰਕਾਸ਼ ਦੇ,
ਤੇ ਠਿੱਲ੍ਹਣ ਨ ਇਹ ਪੰਜਾਬੀ, ਇਹ ਵੱਸ ਕਿਸਦੇ ?
ਇਹ ਜੀਂਣ, ਥੀਂਣ ਜ਼ੋਰ ਲਾ ਲਾ, ਕੁਝ ਵੱਸ ਨਾਂਹ ਕਿਸੀ ਦੇ,
ਪੰਜਾਬ ਵਿਚ ਸਤਿਗੁਰਾਂ ਦੀ ਨਿਗਾਹ ਵਿਚੂੰ,
ਜੀਵਣ-ਬਿਜਲੀਆਂ ਦੇ ਅਸਗਾਹ ਦਰਿਯਾ ਵਗ ਉੱਠੇ,
ਝਨਾਂ ਤੇ ਰਾਵੀ ਤੇ ਸਤਲੁਜ ਤੇ ਬਿਆਸ ਤੇ
ਜੇਹਲਮ ਤੇ ਅਟਕ ਸਭ ਬਲ ਉੱਠੇ;
ਗੁਰੂ ਦਾ ਜਪੁ ਸਾਹਿਬ ਗਾਉਂਦੇ !!
ਇਉਂ ਅਥਾਹ ਪ੍ਰਵਾਹ ਹੋਯਾ,
ਸੁੱਕਾ ਨਾਂਹ ਰਿਹਾ ਕੋਈ ਥਾਂ ।

ਹਿੰਦੂ; ਮੁਸਲਮਾਨ, ਪੰਛੀ, ਪਸ਼ੂ, ਆਦਮੀ ਸਭ ਭਿੱਜਿਆ,
ਡੁੱਬਿਆ ਅੰਮ੍ਰਿਤ ਓਸ ਨਿਗਾਹ ਵਿੱਚ।
ਇੱਥੇ ਜਾਨ ਆਈ, ਰੂਹ ਆਯਾ, ਰੱਬ ਆਯਾ,
ਗੀਤ ਅਸਮਾਨੀ ਆਯਾ, ਦਿਲ ਆਯਾ ਬਖਸ਼ ਦਾ;
ਇੱਥੇ ਚਾ ਦੇ ਅਸਮਾਨ ਟੁੱਟੇ,
ਇੱਥੇ ਹੁਸਨ ਖੁਦਾਈ ਦਾ ਅਵਤਾਰ ਆਯਾ,
ਇੱਥੇ ਦਿਲ ਦੁਬਵੀਆਂ ਮੂਰਤਾਂ,
ਨਿਗਾਹਾਂ ਦੇ ਤੀਰਾਂ ਦੇ ਮੀਂਹ !!

.... .... ....

ਇੱਥੇ ਦਾਤੇ ਬਲਕਾਰ ਆਏ,
ਇੱਥੇ ਸਾਈਂ ਦੇ ਪਿਆਰੇ ਆਏ,
ਇਸ ਧਰਤੀ ਵਿੱਚ ਕਲਗੀ ਵਾਲੇ ਦੇ ਘੋੜੇ ਦੇ ਸੁੰਮਾਂ ਦੀ ਟਾਪ ਲਗੀ,
ਇੱਥੇ ਸਤਿਗੁਰਾਂ, ਸੱਚੇ ਪਾਤਸ਼ਾਹਾਂ ਦਾ ਨਿਵਾਸ ਹੈ !!

੨.

ਗਾਓ ਢੋਲੇ ਧਾਰੋ ਖੁੱਲ੍ਹ ਵਿੱਚ ਬੇਸ਼ੱਕ ਹੁਣ,
ਬਜਾਓ ਅਲਗੋਜ਼ੇ ਪੋਠੋਹਾਰ ਦੇ।
ਬਣਨ ਬੈਂਤ, ਉੱਡਣ ਰੰਗ ਗੁਲਾਬ ਦੇ,
ਦਿਲ ਦੀਆਂ ਮੌਜਾਂ ਰੱਬੀ ਜਵਾਨੀਆਂ, ਪੀੜਾਂ ਮੁੱਢ ਕਦੀਮ ਦੀਆਂ।

.... .... .... ....

ਹਾਂ! ਐਵੇਂ ਜਦ ਦਿਲ ਅੱਕੇ,
ਉੱਠ ਡਾਂਗਾਂ ਵਰਸਾਓ ਵਾਂਗ ਆਂਧੀਆਂ,
ਇਹ ਤੁਸਾਂ ਦੇ ਡੌਲਿਆਂ ਨੂੰ ਵਰਜ਼ਸ਼ ਜ਼ਰੂਰ ਹੈ !!
ਖੁਲ੍ਹੇ ਖੇਤ ਤੇ ਹਵਾਵਾਂ,
ਵਾਟਾਂ ਲੰਮੀਆਂ ਦੇ ਸੈਰ,
ਪੈਰ ਵਾਹਣਿਆਂ ਟੁਰਨਾ,

ਸ਼ਾਮ ਵੇਲੇ ਘਰ ਆਵਣਾ, ਪੰਜਾਹ ਕੋਹ ਮਾਰਕੇ !
ਵਾਹ ਸ਼ੇਰ ਜਵਾਨੀਏ ! ਕੰਮ ਕੁਛ ਨਾਂਹ,
ਪੈਂਡਾ ਮਾਰਨਾ, ਜ਼ਰਾ ਲੱਤਾਂ ਹਿਲਾਨ ਨੂੰ !!

.... .... .... ....

---

## ਰੌਣਕ ਬਜ਼ਾਰ ਦੀ

[ ਅੰਮ੍ਰਿਤਸਰ ਹਾਲ ਬਾਜ਼ਾਰ ਦਾ ਇਕ ਝਾਕਾ ]

ਰੂਪ ਰੰਗ ਵੰਨ ਵੰਨ ਦਾ ਮੈਨੂੰ ਹਲੂਾਲ ਪਿਆ ਕਰਦਾ,
ਮਿੱਠੀ ਮਿੱਠੀ ਗੱਲ ਮੈਨੂੰ ਰੱਸੇ ਪਈ ਪਾਉਂਦੀ,
ਨਿੱਕੀ ਨਿੱਕੀ ਰੁਮਕਦੀ ਹੱਸੀ ਕਿਸੀ ਦੀ ਜ਼ੰਜੀਰਾਂ ਪਈ ਸੁੱਟਦੀ,
ਸੱਚੀਂ ਉਹ ਜ਼ੰਜੀਰਾਂ ਦਾ ਖੜਕ ਪਿਆ ਆਉਂਦਾ,
ਮੇਰੇ ਬੰਨ੍ਹਣ ਦਾ ਸਾਮਾਨ ਹੈ !!
ਪਰ ਮੈਨੂੰ ਮੇਰੀ ਖੁੱਲ੍ਹ ਦਾ ਸ਼ੌਕ ਪਿਆ ਬਚਾਉਂਦਾ,
ਜਿਨੂੰ ਰੱਖੇ ਸਾਹਿਬ ਸੱਚਾ, ਓਹਨੂੰ ਕੌਣ ਬੰਨ੍ਹੇ ?

.... .... .... ....

੨.

ਰੌਣਕ ਬਜ਼ਾਰ ਦੀ ਧਰੂੰਦੀ ਮੈਨੂੰ ।
ਆਦਮੀਆਂ ਦੇ ਅਕੱਠ ਵਿਚ ਇਕ ਖੁਸ਼ੀ,
ਅਕੱਠ ਵਿਚ ਇਕ ਜਿੰਦ ਜਿਹੀ ਦਿੱਸਦੀ,
ਆਦਮੀਆਂ ਦਾ ਦੌੜਦਾ ਹੜ੍ਹ ਪਿਆ ਵਗਦਾ ਬਜ਼ਾਰ ਵਿਚ,
ਰੰਗਾਂ ਦਾ ਜਲੌ ਪਿਆ ਆਉਂਦਾ,

ਚਿਹਰਿਆਂ, ਸਿਰਾਂ, ਹੱਥਾਂ, ਪੈਰਾਂ, ਲੱਤਾਂ ਦਾ ਇਕ ਝੁਰਮਟ ਪਿਆ ਪੈਂਦਾ !!
ਇਹ ਕਿਸ ਫੁਲ ਉੱਤੇ ਇਨ੍ਹਾਂ ਮਖੋਰੀਆਂ ਦਾ ਡਾਰ ਹੈ ?

੩.

ਕਿਸੀ ਰੂਮੀ ਟੋਪੀ ਲਾਲ ਬੁੰਬਲ ਕਾਲੇ ਵਾਲੀ ਪਾਈ ਹੈ,
ਇਹ ਕੋਈ ਈਰਾਨ ਦਾ, ਟਰਕੀ ਦਾ ਫੌਜ ਵਾਲਾ !
ਕਿਸੇ ਮਲਮਲ ਦਾ ਸਾਰਾ ਥਾਨ, ਵਾਂਗ ਚਿੱਟੀਆਂ ਲਹਰਾਂ ਸਿਰ ਤੇ ਲਪੇਟਿਆ,
ਇਹ ਕੋਈ ਪੁਰਾਣੇ ਵੇਲੇ ਦਾ ਸ਼ਰੀਫ ਮੁਸਲਮਾਨ ਜ਼ਿਮੀਂਦਾਰ ਹੈ !
ਕਿਸੇ ਦਾ ਬਨਾਰਸੀ ਦੁਪੱਟਾ ਮਾਰੇ ਗੋਟੇ ਦੀ ਝਲਕ,
ਨਯਾ ਮਹਰਾਜ ਚੱਲਿਆ ਮੱਥਾ ਟੇਕਨ ਸਤਿਗੁਰੂ ਰਾਮਦਾਸ ਨੂੰ, ਧੰਨ ਗੁਰੂ ਰਾਮਦਾਸ ਨੂੰ !!
ਕਿਧਰੇ ਸੋਹਣੀ ਸਿੱਖ ਪਗੜੀ ਸਿੱਧੀ ਬੱਧੀ ਦਿੱਸ ਆਉਂਦੀ।

੪.

ਨਵੀਆਂ ਨਵੀਆਂ ਕੁਤਰੀਆਂ ਤੇ ਮੁੰਨੀਆਂ ਦਾਹੜੀਆਂ ਦਿੱਸਦੀਆਂ !
ਹਿੰਦੂਆਂ ਤੇ ਮੁਸਲਮਾਨਾਂ ਦੇ ਸ਼ਰੀਫ ਚਿਹਰੇ, ਬੁੱਢੇ ਤੇ ਜਵਾਨ ਤੇ ਅਧਖੜ ਜਿਹੇ।
ਬਜ਼ਾਰ ਵਿਚ ਗੜੂਡ ਆਪੇ ਵਿਚ ਛੋਂਹਦੇ, ਖੜਕਦੇ, ਲੱਗਦੇ।
ਸੋਹਣੇ ਨੱਕ, ਕਾਬਲੀ ਤੇ ਚੀਨੀ, ਤੇ ਹੂਨੀ ਤੇ ਈਰਾਨੀ ਯੂਨਾਨੀ ਸਾਰੇ ਮਿਲੇ ਜੁਲੇ,
ਸਭ ਗਡਵਡ ਹੁੰਦੇ ਇਸ ਚਲਦੇ ਸਮਾਜ ਵਿਚ !!

.... .... .... ....

ਤਹਮਤਾਂ ਤੇ ਪਜਾਮੇਂ ਸਾਰੇ ਰੰਗ ਰੰਗ ਦੇ, ਵੱਖਰੇ, ਵੱਖਰੇ ਢੰਗਦੇ,
ਪੈਰ ਨੰਗੇ, ਯਾ ਗਾਮੇਂ ਸ਼ਾਹੀ ਲਾਲ ਲਾਲ ਜੁੱਤੀਆਂ,
ਨਵੀਆਂ ਤਿੱਲੇ ਵਾਲੀਆਂ ਹੋਰ ਹੋਰ ਦਿੱਸਦੀਆਂ,

ਝੱਗੇ ਮੈਲੇ ਤੇ ਕੋਰੇ, ਤੇ ਦੁੱਧ ਚਿਟੇ, ਨਛੱ ਸੁਖ ਮਾਯਾ ਲੱਗੀ,
ਹੁਣੇ ਪਏ ਖੜਕਦੇ,
ਜਿੰਦ ਜੂੰਸਿਆਂ ਅਨੇਕਾਂ ਵਿਚ ਆਈ, ਵਾਂਗ ਜਾਨਵਰਾਂ ਨੱਸਦੀ ਤੇ
ਸ਼ੂਕਦੀ।
ਉਹ ਤੁਰੀ ਜਾਂਦੀ ਇਸ ਅਕੱਠ ਵਿੱਚ,
ਨਵੀਂ ਵਿਆਹੀ ਨੂੰਹ ਧੀ, ਭੈਣ ਕਿਸੀ ਦੀ,
ਰੇਸ਼ਮ ਦੇ ਕੱਪੜੇ, ਗੋਟੇ ਨਾਲ ਚਮਕਦੇ,
ਸੱਸ ਨਾਲ ਚੱਲੀ ਹੈ ਜ਼ਮੀਨ ਦਾਰ ਤੱਕਦੀ,
ਹਰੀ ਮੰਦਰ ਨੂੰ ਸੀਸ ਨਿਵਾਣ ਨੂੰ, ਸ਼ਗਨ ਮਨਾਣ ਨੂੰ !!

.... .... .... ....

੫.

ਟੁਰਨ ਤੇ ਟਹਿਲਣ ਤੇ ਦੌੜਨ ਕਿਸੀ ਕਾਹਲ ਵਿਚ, ਸਭ ਤਰਜ਼ਾਂ ਵਿੱਚ,
ਸਭ ਵੇਸ, ਭੇਸ ਵਿਚ, ਇਕ ਮਸਤ ਅਲਗਰਜ਼ੀ, ਬੇ ਪਰਵਾਹੀ
ਟਪਕਦੀ।
ਮੈਲੇ ਵੀ ਸੋਭਦੇ ਗਰੀਬ, ਚਿੱਟੇ ਵੀ ਸੋਭਦੇ ਅਮੀਰ ਗਰੀਬਾਂ ਨਾਲ।
ਮੁਸਲਮਾਨ, ਸਿੱਖ, ਹਿੰਦੂ, ਕੋਈ ਹੋਵੇ,
ਪੰਜਾਬ-ਗਲੀ ਦੀ ਸੱਚੀ ਸਜ ਸਾਰੀ, ਇਹ ਰਲੀ ਮਿਲੀ, ਮਿਲੀ ਜੁਲੀ।

੬.

ਪੰਜਾਬ ਦਾ ਮੁੱਢ ਕਦੀਮੀ ਸੁਭਾ,
ਤੇ ਚੀਜ਼ਾਂ ਵੇਚਣ ਦਾ ਚਾ,
ਇਹ ਇਹਨਾਂ ਦਾ ਪੁਰਾਣਾ, ਖੁੱਲ੍ਹਾ ਦਿਲ ਦਰਯਾ,
ਲੁਟਾਂਦੇ ਤੇ ਗਾਂਦੇ ਜਾਂਦੇ ਇਹ !!
ਲਾ ਦਿੱਤੇ, ਲਾ ਦਿੱਤੇ, ਪੈਸੇ ਦੇ ਸੇਰ,
ਧੇਲੇ ਦੇ ਢੇਰ, ਪਸ਼ੌਰ ਦੇ ਪੇੜੇ।
ਲਾ ਦਿੱਤੇ ਦੋ ਆਨੇ ਸੇਰ,

ਪੈਸੇ ਦੇ ਢੇਰ।
ਕਾਬਲ ਦੇ ਸਰਧੇ,
ਚੀਰ ਚੀਰ ਧਰੇ, ਬਰਫ ਦੀਆਂ ਡਲੀਆਂ !
ਆ ਗਿਆ ਜੇ ਕਾਬਲ ਤੇ ਕੰਧਾਰ,
ਪੈਰਾਂ ਭਾਰ ਚੱਲ ਅੰਮ੍ਰਿਤਸਰ ਵਿਚ;
ਕੋਇਟਾ ਤੇ ਨਾਗਪੁਰ ਬੂਹੇ ਆਯਾ ਅੱਜ,
ਸੰਗਤਰੇ, ਸੰਗਤਰੇ,
ਲਾਲ ਭਖਦੇ।
ਗੁੱਛੇ ਕਾਬਲੀ ਅੰਗੂਰਾਂ ਦੇ ਲਟਕਨ ਬੂਹੇ ਮਹਾਰਾਜ ਤੇਰੇ !!
ਗੁਲਾਬੀ ਗੰਡੇਰੀਆਂ,
ਬਰਫੀ ਦੀਆਂ ਡਲੀਆਂ,
ਧੁੱਪ ਦੀਆਂ ਪਲੀਆਂ,
ਪੈਸੇ ਦੀਆਂ ਚਾਰ ਚਾਰ,
ਲੁੱਟ ਪਾ ਦਿੱਤੇ ਜੇ,
ਲਾ ਦਿੱਤੇ ਜੇ ਢੇਰ,
ਢੇਰਾਂ ਦੇ ਢੇਰ, ਗੁਲਾਬੀ ਗੰਡੇਰੀਆਂ !
ਅੱਧੀ ਰਾਤ ਜਵਾਨ ਖੜੇ,
ਛਾਬੜੀ ਵਿਚ ਅੰਗੂਰ ਧਰੇ,
ਮੁੜ ਮੁੜ ਦਾਣੇ ਚੱਕ ਚੱਕ, ਆਪਣੇ ਮੂੰਹ ਪਾ ਪਾ ਵੇਖਦੇ,
ਚੱਖਦੇ ਤੇ ਆਖਦੇ, ਮਿੱਠੀ ਖੰਡ ਸ਼ਰਾਬ ਦੇ ਪਿਆਲੇ,
ਹੋਕਾ ਦਿੰਦੇ ਤੇ ਖਾਂਦੇ ਆਪ ਓਹ ਜਾਂਦੇ ਜੁਵਾਨ ਵੇਚਦੇ।

.... .... .... ....

੭.

ਓਏ ਦੀਨਿਆਂ ! ਓਏ ਦੀਨਿਆਂ !
ਉੱਠ ਚੱਲੀਏ ਘਰ, ਅੱਜ ਨਹੀਓਂ ਕੁਛ ਵਿਕਣਾ !

ਠਹਰੀਂ ਭਰਾਵੋ ਜਾਦੂ ਮਾਰੀਏ,
ਲੁੱਟ ਪਾ ਗਾਵੀਏ, ਅਸਾਂ ਵੇਚਕੇ ਜਾਣਾ,
ਵੇਖੀਂ ਹੁਣ ਲੋਕੀਂ ਕਿਵ ਆਣ ਡਿੱਗਦੇ;
ਗੰਨੇ ਸਹਾਰਨੀ, ਪੌਂਡੇ ਤੇ ਖਸਤੇ ਚੂਪਣ ਲੋਕੀਂ ਰਜ ਰਜ !
ਕਾਹਨੂੰ ਘਰ ਮੋੜ ਲੈ ਜਾਵਣੇ ?
ਪੈਸੇ ਦੇ ਲੱਖ ਲੱਖ,
ਲਾ ਦਿੱਤੇ ਜੇ,
ਗੰਨੇ ਸਹਾਰਨੀ ।
ਓਹ ਗਏ ਲੋਕੀਂ ਹੱਥੋ ਹੱਥ ਲੈ !
ਵਹੁਟੀਆਂ ਨੂੰ ਕਹਿੰਦੇ ਕਿਹੇ ਸਸਤੇ ਅੱਜ ਗੰਨੇ ਹਾਲ ਬਾਜ਼ਾਰ ਵਿਕਦੇ!
ਜ਼ਰੂਰ ਮਾਲ ਆਪਣਾ ਨਹੀਂ ਸੂ,
ਸ਼ਰਾਬੀ ਹੋਸੀ, ਫ੍ਰੋਟ ਵਿੱਚ ਵੇਚ ਗਿਆ;
ਹੱਥ ਲੱਝ ਗਏ ਗੰਨੇ ਸਹਾਰਨੀ ਅੱਜ ਪੈਸੇ ਦੇ ਲੱਖ ਲੱਖ।

.... .... .... ....

ਦੋਵੇਂ ਭਰਾ ਟੁਰ ਗਏ ਮੌਜਾਂ ਮਾਣਦੇ,
ਡੋਲਿਆਂ ਵਿੱਚ ਜ਼ੋਰ ਕੀ ਘਾਟੇ ਨੂੰ ਗਿਣਦੇ ?
ਜੁੱਸੇ ਵਿੱਚ ਖ਼ੂਨ ਗੇੜੇ ਲਾਉਂਦਾ, ਹੱਥ ਸੱਜਨਾਂ ਦੇ ਕਮਾਉਂਦੇ !
ਰੱਬ ਦਿੰਦਾ ਉਨ੍ਹਾਂ ਹੋਰ ਜਿੰਨੇ ਦੇਂਦੇ, ਹੱਥ ਖਾਲੀ ਹੁੰਦੇ !
ਕਮਾਊ ਹੱਥ, ਹਲ ਵਾਹੂ ਹੱਥ, ਵੇਣ ਦੇਣ ਸਿੱਖੇ ਪੰਜਾਬ ਦੇ !
ਦਰਿਯਾ ਮਜ਼ੂਰੀ ਮਿਹਨਤ ਦਾ ਵਗਦਾ,
ਸਭ ਦੁਨੀਆਂ ਇੱਥੇ ਹੱਥ ਪੈਰ ਧੋਂਵਦੀ ।
ਮਿਹਨਤ ਆਪਣੀ ਦਾ ਫਖਰ ਇਨ੍ਹਾਂ ਨੂੰ,
ਰੁਪੈ ਦੱਥੇ, ਰੁਪੈ ਰਾਤ ਰੱਖਿਆਂ ਦਾ ਨਾ ਜੋਸ਼ ਇਹ,
ਜਵਾਨ ਆਪਣੇ ਤਣੇ ਪੱਠਿਆਂ ਨੂੰ ਹੱਥ ਲਾ ਲਾ ਜੋਖਦੇ,
ਮਿਲਦੇ ਤੇ ਘੁੱਲਦੇ, ਜੱਫੀਆਂ ਪਾਂਦੇ ਗਏ ਘਰ ਅੱਧੀ ਰਾਤ ਨੂੰ !!!

---

# ਪੁਰਾਣੇ ਪੰਜਾਬ ਨੂੰ ਅਵਾਜ਼ਾਂ

ਉਹ ਪੁਰਾਣਾ ਅਦਬ ਤੇ ਹਿਰਸ ਨਾਂਹ।
ਉਹ ਪ੍ਰੀਤ ਦੀਆਂ ਪੀਡੀਆਂ ਪੀਡੀਆਂ ਗੰਢਾਂ !!
ਉਹ ਕੁੜੀਆਂ ਦੇ ਚਾ, ਤ੍ਰਿੰਞਣਾਂ ਦੇ ਗਾਵਨ ਕਿੱਥੇ,
ਉਹ ਸ਼ਰੀਕਾਂ ਦੀ ਆਬ ਵਾਲੀ ਗੱਲ ਸਾਰੀ ਗਈ ਆਈ,
ਉਹ ਖਾਤਰਾਂ ਤੇ ਸੇਵਾਵਾਂ, ਕੁਰਬਾਨੀਆਂ ਤੇ ਜਰਨੇ, ਜਿਗਰੇ ਤੇ ਹੌਸਲੇ;
ਉਹ ਰੋਟੀਆਂ ਤੇ ਮਹਫਲਾਂ, ਉਹ ਡੂੰਘੀ ਡੂੰਘੀ ਸ਼ਰਮਾ, ਸ਼ਰਾਫ਼ਤਾਂ,
ਉਹ ਕਿੱਥੇ ?

.... .... .... ....

ਇਕ ਪੜ੍ਹੇ ਨੌਜਵਾਨ ਨੂੰ ਮੈਂ ਪੁੱਛਿਆ,
ਉਹ ਸਾਡੇ ਅਨਪੜ੍ਹਾਂ ਦਾ ਪੁਰਾਣਾ, ਗਠੀਲਾ, ਅਣਟੁੱਟ ਜਿਹਾ
ਭਾਈਚਾਰਾ ਕਿੱਥੇ ?
ਹਿਤ ਕਿੱਥੇ ? ਪਿਆਰ ਕਿੱਥੇ ? ਉਹ ਸਾਡਾ ਹੱਸ ਬੋਲਣਾ
ਗੁਵਾਚ ਗਿਆ ਕਿੱਥੇ ?
ਦਿਲ, ਜ਼ੋਰ, ਮਿੱਠਤ ਕਿੱਥੇ ? ਮਿਲਤ ਕਿੱਥੇ ? ਉਹ ਬਾਹਾਂ ਦਾ ਮਾਣ,
ਜ਼ੋਰ ਸਾਰਾ ?
ਸੱਸਾਂ ਦੇ ਉਹ ਸਮੁੰਦਰਾਂ ਵਰਗੇ ਦਿਲ ਕਿੱਥੇ ?
ਨੂੰਹਾਂ, ਧੀਆਂ ਦੀ ਉਹ ਲਿਹਾਜ਼ ਦੀ ਸਭ੍ਯਤਾ,
ਜਵਾਈਆਂ ਦੀ ਪੁਰਾਣੀ ਮੋਤੀਆਂ ਵਰਗੀ ਆਬ ਕਿੱਥੇ ?
ਸਜ ਵਿਆਹੀਆਂ ਦਾ ਉਹ ਆਦਰ, ਭਾ, ਸਿੰਗਾਰ ਤੇ ਸੰਭਾਰ ਕਿੱਥੇ,
ਲਾਡ ਤੇ ਮੁਰਾਦਾਂ ?
ਸਾਲੂ ਕਿੱਥੇ, ਬਾਗ਼ ਤੇ ਫੁਲਕਾਰੀਆਂ,
ਉਹ ਮਹਿੰਦੀ ਦਾ ਰੰਗ ਸੁਹਾਗ ਦਾ,
ਉਹ ਹੱਥ ਪੈਰ ਰੰਗੇ, ਉਹ ਤਿੱਲੇਦਾਰ ਜੁੱਤੀਆਂ !

.... .... .... ....

ਭਰਾਵਾ ! ਇਹ ਪੁਰਾਣੀ ਬੁੱਢੀ ਜਿਹੀ ਸਾਡੀ ਸੱਭਯਤਾ,
ਦਰਯਾਵਾਂ ਝਨਾਵਾਂ ਦੇ ਫੇਰ ਵਾਲੀ, ਦੂਰੋਂ ਆਈ, ਦੂਰ ਜਾਂਦੀ;
ਬਿਰਾਦਰੀਆਂ ਦਾ ਮਿਲ ਮਿਲ ਜੀਣਾ ਕਿੱਥੇ ?
ਉਹ ਸਦੀਆਂ ਦੀ ਬੋਹੜ ਕਿਸ ਵੱਢੀ,
ਉਹ ਪੁਰਾਣਾ ਪਿੱਪਲ ਕਿੱਥੇ ਉੱਡ ਗਿਆ ?
ਹਵਾ ਆਈ, ਝੱਖੜ ਆਯਾ, ਉਹ ਕਿਸ ਗੇਰਿਆ ?
ਉਹ ਜੰਗਲ ਜ਼ਰੂਰ ਸੀ, ਪੁਰਾਣਾ ਵੰਦ-ਕੱਢਿਆ, ਗੰਭੀਰ ਸੀ,
ਮੰਨਿਆਂ,ਭਾਂਤ ਭਾਂਤ ਬੋਲੀਆਂ ਤੇ ਖਿਆਲਾਂ ਸੀ,ਅਸੀਂ ਅਨਜਾਣ ਸੇ,
ਇੱਕੋ ਜਿਹੇ ਸਿੱਧੇ ਸਾਦੇ, ਕੰਮ ਕਰਨ ਵਾਲੇ ਹੱਡ ਸੇ,
ਤੇ ਇੱਕਅੱਧ ਖਿਆਲ ਕੋਈ ਸੁਣਿਆਂ,ਮੰਨਿਆਂ ਅਸਾਂ ਲਈ ਬੱਸ ਸੀ,
ਓਸੇ ਵਿਚ ਬਹਿੰਦੇ, ਉਠਦੇ, ਜੀਂਦੇ, ਜਾਗਦੇ, ਓਹੋ, ਇਕ ਖਿਆਲ
ਸਾਡੀ ਜਿੰਦ ਜਾਨ ਸੀ !

.... .... .... ....

ਬਿਉਪਾਰ ਅਸੀਂ ਕਰਦੇ ਸੀ ਸੁੱਚਾ ਸੁਥਰਾ,
ਕਾਹਲੀ ਵਿਚ ਅਮੀਰ ਹੋਣ ਨੂੰ ਨਿੰਦਦੇ,
ਇਕ ਰੱਬੀ ਜੋੜ ਮੇਲ ਜਾਣ ਕੁੱਲ ਦੁਨੀਆਂ ਦੀ ਸੇਵਾ ਕਰਦੇ
ਇਹ ਚਾਂਦੀ ਦੀਆਂ ਠੀਕਰਾਂ ਕਦੀ ਨਾਂਹ ਸਾਡਾ ਰੱਬ ਸੀ।
ਵਲਾਇਤਾਂ ਜਾਂਦੇ, ਕਾਬਲ, ਕੰਧਾਰ, ਬੁਖਾਰੇ,
ਸਫ਼ਰ ਝਾਗਦੇ, ਜੱਫਰ ਜਾਲਦੇ, ਸਫ਼ਰ ਸਾਡਾ ਦਿਨ ਰਾਤ ਸੀ,
ਸੁਹਣੇ ਉਨਰਾਂ ਦੇ ਕੰਮ ਬਣੇ ਦੇਸ ਆਪਣੇ ਨੂੰ ਆਣਦੇ।
ਪਹਿਨਣ ਵਾਲਿਆਂ ਤੇ ਬਨਾਣ ਵਾਲਿਆਂ, ਦੋਹਾਂ ਦੇ ਸ਼ਗਨ ਮਨਾਂਦੇ;
ਦੋਏ ਧਿਰਾਂ ਜੀਂਣ, ਵਧਣ ਤੇ ਥੀਂਣ, ਅਸੀਂ ਰੋਟੀਆਂ ਪਏ ਖਾਂਵਦੇ,
ਲੱਦੇ ਜਾਂਦੇ ਲੱਦੇ ਆਂਦੇ, ਕਿਹਾ ਸੋਹਣਾ ਉਹ ਬਿਉਪਾਰ ਸੀ ?

.... .... .... ....

ਸੋਹਣਿਆਂ ! ਤੂੰ ਦੱਸ ਨਾਂ, ਉਹ ਵੇਲੇ ਕਿਉਂ ਲੱਦ ਗਏ ?

ਵਹਮ ਸਨ ਸਾਡੇ ਠੀਕ, ਪਰ ਤੁਸਾਡੇ ਕੀ ਘੱਟ ਹਨ ?
ਨਾਮ ਬਦਲੇ, ਰੂਪ ਬਦਲੇ, ਤੱਕੇ ਨੀਝ ਲਾ, ਹੈਨ ਸਭ ਓਹੋ ਜਿਹੇ
ਵਹਮ ਅੱਜ ਵੀ ?
ਆਦਮੀ ਦੀ ਪੂਜਾ ਛੱਡੀ, ਮੰਨਿਆਂ ਗੁਨਾਂਹ ਸੀ,
ਪਰ ਠੀਕਰੀਆਂ ਦੀ ਪੂਜਾ ਅੱਜ ਦੀ, ਕਥਾਈਂ ਦਾ ਪੁੰਨਰ ਸੀ ?
ਸੇਵਾ ਕਰਨੀ, ਮਜੂਰੀ ਮੰਗਣੀ ਨਾਂਹ; ਕੁਛ ਜਹਲ ਸੀ;
ਪਰ ਮੁਰਦਿਆਂ ਦੇ ਜੇਬੇ ਫੋਲਣੇ ਖਾਣ ਪੀਣ ਨੂੰ, ਕੇਹੜਾ ਇਲਮ ਹੈ?
ਅਸੀਂ ਗਰੀਬ ਸਾਂ, ਸੰਤੋਖ ਸਾਡਾ ਕਾਤਲ ਜ਼ਹਰ ਸੀ,
ਕੂੜ ਪਾਪ ਕਰ ਅਮੀਰ ਹੋਣਾ, ਵਹਲਾ ਵਹਲਾ, ਇਹ ਬੇਸਬਰੀ ਕਦ
ਅੰਮ੍ਰਤ ਬਣੀ ਸੀ ?

.... .... .... ....

ਸੋਹਣਿਆਂ ! ਦੱਸ ਨਾਂ, ਉਹ ਵੇਲੇ ਕਿੱਧਰ ਲੰਘ ਗਏ ?
ਉਹ ਪਿੱਪਲਾਂ ਦੇ ਪੱਤਿਆਂ ਦੀ ਝੂਮ ਝੂਮ,
ਜੇਹੜੀ ਸਾਡੇ ਗੁੰਗੇ ਦਿਲਾਂ ਨੂੰ ਵਿਲੂੰਧਰਦੀ ਸੀ;
ਉਹ ਖੜਕਦੇ ਕਿਉਂ ਨਿੰਮਾਝੂਣੇ ਹੋ ਅੱਜ,
ਕੋਈ ਨਾਚ ਉਨ੍ਹਾਂ ਦਾ ਨਾਂਹ ਹੁਣ ਦੇਖਣੇ ਆਉਂਦਾ,
ਕੀ ਅੰਦਰ ਦੀ ਖੁਸ਼ੀ ਸਾਰੀ ਮਰ ਗਈ ?
ਭੁੱਠ ਪਈ ਅੱਜ ਦੀ ਸੱਭਯਤਾ,
ਜਿਹੜੀ ਦੌੜਦੀ, ਹਫਦੀ, ਦੌੜ ਦੌੜ ਆਰਾਮ ਚਾਹੇ ਲੈਣਾ,
ਇੱਕੋ ਵੇਰੀ, ਇੱਕੋ ਦਿਨ, ਦੋਹਾਂ ਹੱਥਾਂ ਨਾਲ ।

.... .... .... ....

ਅੰਬਾਂ ਦੇ ਬੂਰ ਪਏ ਕਿਰਦੇ ਬੇਬੱਸ ਹੋ,
ਕੋਈ ਸੋਹਣੀਆਂ ਪੀਂਘਾਂ ਹੁਣ ਨਾ ਝੂਟਦੀਆਂ,
ਇਹ ਕੀ ਹੈ ਮੁਰਦਿਹਾਣ ਜਿਹੀ ?
ਉਹ ਹੁਣ ਪੁਰਾਣੇ ਵਿਵਾਹ ਦੇ ਰੰਗ ਨਹੀਂ, ਢੰਗ ਨਹੀਂ,

ਕੁਛ ਉਧਲਣ ਉਧਾਲਣ ਜਿਹਾ ਬਸ ਲੱਗਦਾ।
ਉਹ ਜੇਵਾਂ ਕਿੱਥੇ? ਉਹ ਵਿਹਲ, ਉਹ ਖੁਲ੍ਹ, ਉਹ ਚਾ,
ਦੱਸੋ ਨਾ ਕਿੱਥੇ ਟੁਰ ਗਿਆ ਸਾਰਾ?
ਉਹ ਸ਼ਗਨ ਮਨਾਵਣੇ,
ਉਹ ਢੋਲਕੀਆਂ ਦੇ ਗੀਤ ਜੇਹੜੇ ਗਤ ਦੀ ਰਗ ਰਗ ਛੇੜਦੇ,
ਉਹ ਕੁੜੀਆਂ ਕੰਵਾਰੀਆਂ ਦੇ ਮਨ ਦੇ ਚਾ ਦੇ ਟੱਪੇ,
ਨਿੱਕੇ ਨਿੱਕੇ, ਕੋਇਲਾਂ ਦੀਆਂ ਭਾਂਤ ਭਾਂਤ ਬੋਲੀਆਂ;
ਉਹ ਰਾਗ, ਨਵੇਂ ਨਵੇਂ, ਸੱਜਰੇ, ਸਿੱਜੇ ਸਿੱਜੇ, ਭਿੱਜੇ ਭਿੱਜੇ,
ਰੂਹਾਂ ਵਿਚ ਜਿਹੜੇ ਨਿਕਲਦੇ,
ਉਹ ਘੋੜੀਆਂ, ਉਹ ਸੁਹਾਗ,
ਉਹ ਦੋ ਦੋ ਗੱਲਾਂ ਤੇ ਹਾਸੇ,
ਉਹ ਮਖੌਲੀ ਤਬੀਅਤਾਂ ਖੁਸ਼ੀ ਭਰਨ ਵਾਲੀਆਂ;
ਉਹ ਦਾਤੇ, ਉਹ ਭੰਡਾਰੀ: ਉਹ ਜਾਂਵੀ, ਉਹ ਮਾਂਵੀ;
ਉਹ ਜੇਵਾਂ ਜਗਮਗ ਕਿੱਥੇ, ਕੇਸਰ ਦੀਆਂ ਰੰਗੀਆਂ?
ਉਹ ਲਾੜੇ ਦਾ ਘੋੜੀ ਤੇ ਚੜ੍ਹਨਾਂ,
ਉਹ ਭੈਣਾਂ ਲਾੜੇ ਦੀਆਂ ਦਾ ਗਾ ਗਾ, ਵਾਗਾਂ ਦਾ ਗੁੰਦਣਾਂ,
ਉਹ ਘੋੜੀ ਚਿਟੀ ਦਾ ਨਾਜ਼ ਤੇ ਚਾ ਵਿੱਚ
ਲਾੜੇ ਨੂੰ ਚੱਕ ਮੋਂਢ੍ਹੇ ਖੁਸ਼ੀ ਥੀਣਾਂ,
ਉਹਦੇ ਗਲ ਦੀਆਂ ਗਾਨੀਆਂ ਦਾ ਭੈਣਾਂ ਨਾਲ ਰਲ ਮਿਲ ਗਾਵਣਾ!!

.... .... .... ....

ਉਹ ਨੇੜੇ ਬਾਜੀਆਂ ਵਿਆਹਾਂ ਤੇ,
ਉਹ ਰੰਗ ਬਰੰਗ ਦੀਆਂ ਚੋਚਲਾਂ,
ਉਹ ਖੇਡਾਂ ਉਹ ਕੌਡੀਆਂ, ਉਹ ਖੁੱਲ੍ਹੇ ਖੇਤਾਂ ਵਿੱਚ ਦੌੜਾਂ ਖੁਸ਼ੀ ਦੀਆਂ!
ਉਹ ਦਰਯਾਵਾਂ ਦਾ ਨਹਾਣ ਜਾਣਾ ਢੋਲਕੀਆਂ ਵੱਜਦੇ,
ਉਹ ਸੌਂਚੀਆਂ ਉਹ ਕੁਸ਼ਤੀਆਂ ਅਖਾੜੇ ਤੇ ਕਬੱਡੀਆਂ!

.... .... .... ....

ਸਭ ਜੀਣ ਦਾ ਚਾ, ਹੋਣ ਦਾ ਮਾਣ, ਥੀਂਣ ਦਾ ਨਸ਼ਾ ਕਿਥੇ ?
ਉਹ ਪਿਆਰੀ ਬਸੰਤ ਦੀਆਂ ਫੁੱਲਾਂ ਦੀਆਂ ਹੋਲੀਆਂ,
ਬਾਗ, ਬਾਗ, ਭਰ ਪਿੱਚਕਾਰੀਆਂ, ਰੂਪਾਂ ਦਾ ਖੇਡਣਾ ।

.... .... .... ....

ਉਹ ਲੋਹੀਆਂ ਦੀ ਲੱਕੜਾਂ ਦੀ ਮੰਗ ਬੂਹੇ ਬੂਹੇ,
ਉਹ ਕੁੜੀਆਂ ਦਾ ਜੁੜਨਾਂ ਅੱਗ ਦੇ ਢੁਫੇਰੇ ਤੇ ਗਿੱਧੇ ਪਾ ਪਾ ਗਾਉਣਾ।

.... .... .... ....

ਵਹਮ ਜੇ ਉੱਡੇ ਤਾਂ ਉੱਡੇ ਸਦਕੇ,
ਵਹਮਾਂ ਦਾ ਉਡਣਾਂ ਜ਼ਰੂਰ ਸੀ,
ਪਰ ਸਾਡੀਆਂ ਸਾਰੀਆਂ ਖੁਸ਼ੀਆਂ ਨਾਲੇ ਗਈਆਂ,
ਜਿੰਦ ਕਿੱਥੇ ਟੁਰ ਗਈ, ਨਾਲੇ ਰੂਹ ਕਿੱਥੇ ਟੁਰ ਗਿਆ ?
ਔਖਾ ਹੈ ਜਿੰਦਾਂ ਫਸਣੀਆਂ ਨੂੰ ਕੱਢਣਾਂ;
ਕੰਡੇ ਨਾਲੂੰ ਫੁੱਲ ਨੂੰ ਤੋੜਨਾਂ, ਫੁੱਲ ਨੂੰ ਮਾਰਨਾ ਹੈ।

.... .... .... ....

ਦੱਸ ਨਾਂ, ਇਹ ਕੀ ਹੋਯਾ ?
ਕਿਸ ਲਈ ਸਭ ਕੁਛ ਖੋਯਾ ?
ਦਵਾਈ ਖਾ ਮਰੀਜ਼ ਹੀ ਮੋਯਾ, ਸਾਡੇ ਹੱਥ ਕੀ ਆਯਾ ?
ਦਿਲ ਸਾਡੇ ਸੱਖਣੇ, ਲਾਟ ਬੁਝ ਗਈ ਹੈ !!

---

## ਪੰਜਾਬ ਨੂੰ ਕੂਕਾਂ ਮੈਂ

ਆ ਪੰਜਾਬ-ਪਜਾਰ ਤੂੰ ਮੁੜ ਆ !
ਆ ਸਿੱਖ-ਪੰਜਾਬ ਤੂੰ ਘਰ ਆ !
ਤੇਰੇ ਤੂਤ ਦਿੱਸਣ ਮੁੜ ਸਾਵੇ,
ਮੁੜ ਆਵਣ ਬੂਟਿਆਂ ਨਾਲ ਤੇਰੀ ਦੋਸਤੀਆਂ !

ਤੇਰੇ ਪਿੱਪਲਾਂ ਹੇਠ ਹੋਣ ਮੁੜ ਮੇਲੇ,
ਤੇਰੇ ਅੰਬਾਂ ਤੇ ਪੀਂਘਾਂ ਉੱਲਰਦੀਆਂ !
ਕੁੜੀਆਂ, ਨੰਢੇ ਮੁੜ ਖੇਡਣ ਅਭੁੱਕ ਹੋਕੇ,
ਰਲਮਿਲ ਉਨ੍ਹਾਂ ਚੰਨੇ ਦੀਆਂ ਚਾਨਣੀਆਂ,
ਕਿਰਕਿਲੀਆਂ ਪਾਣ ਰਲ ਮਿਲਕੇ, ਖੇਡਣ ਛੁਪਣ ਲੁਕੀਆਂ !
ਓਹੋ ਰਾਤਾਂ ਮੁੜ ਆਵਣ, ਨਿਰਵੈਰ ਨਿਰਦ੍ਵੈਖ, ਪਵਿੱਤ੍ਰ ਅਬੋਝ,
ਬੇਇਲਮ, ਨਿਸ਼ਪਾਪ ਸੋਹਣੀਆਂ ਸਵਾਦਲੀਆਂ;
ਉਹੋ ਗਿੱਧੇ, ਓਹੋ ਧੂੜਾਂ ਦਾ ਉਠਾਉਣਾ ਰਲ ਮਿਲ,
ਉੱਪਰ ਚੰਨ, ਹੇਠ ਚੰਨੀਆਂ, ਬੰਨੇ ਤੇ ਬੰਨੀਆਂ,
ਨਚ ਨਚ, ਧਮ ਧਮ, ਥੰਮ ਥੰਮ, ਆਖ਼ਰ ਆਨਨ ਮੁੜ ਓਹੋ !
ਖਿੱਚ ਖਿਲੀਆਂ ਪੁਰਾਣੀਆਂ !!
ਤ੍ਰਿਞਣਾਂ ਵਿੱਚ ਮੁੜ ਗਾਣ ਕੁੜੀਆਂ,
ਆਪੇ ਜਿਹੀਆਂ ਸਭ ਇਕ ਥਾਂ ਅਕੱਠੀਆਂ,
ਇਕ ਚਾਹ ਵਾਲੀਆਂ, ਦਿਲਾਂ ਦੇ ਭੇਤ ਸਾਂਝੇ ਵਾਲੀਆਂ,
ਤੇ ਮੁੜ ਬਾਗ ਗੂੰਜਣ ਇਨ੍ਹਾਂ ਕੋਇਲਾਂ ਦੀਆਂ ਤੀਖਣ ਬੋਲੀਆਂ,
ਤੇ ਤੋਤਿਆਂ ਪਿੱਛੇ ਨੱਸਣ, ਤਾੜੀ ਮਾਰਦੀਆਂ ਉਨ੍ਹਾਂ ਨੂੰ ਟਹਣੀ
ਟਹਣੀ ਉਡਾਂਵਦੀਆਂ !!
ਸੋਹਣੀਆਂ ਛਾਤੀਆਂ ਮੁੜ ਉਭਰਨ, ਧੜਕਨ, ਕੰਬਣ, ਉਨ੍ਹਾਂ ਗੁੱਝੇ
ਗੁੱਝੇ ਪਜਾਰਾਂ ਅਣਦੱਸਿਆਂ।

.... .... .... ....

ਕੰਧਾਂ ਸਾਰੀਆਂ ਢਾਹਵੋ ਹੁਣ, ਬੂਹੇ ਸਾਰੇ ਖੋਹਲ ਦੇਵੋ,
ਮਿਲੋ ਬਸੰਤ ਨੂੰ ਪਾ ਪਾ ਜੱਫੀਆਂ !!

.... .... .... ....

ਬੋਲਣਾ ਤਾਂ ਘੱਟ ਹੋਵੇ, ਨੱਸਣਾਂ ਹੱਦੋਂ ਵੱਧ ਹੋਵੇ
ਭਾ ਹੋਣ, ਚਾ ਹੋਣ, ਮੁੜ ਉਹੋ ਪੁਰਾਣੇ;

ਖੱਲ੍ਹ ਹੋਵੇ, ਡੁੱਲ੍ਹ ਹੋਵੇ,
ਇਕ ਦੂਜੇ ਪਿੱਛੇ ਮਰਨਾ,
ਘਰ, ਘਰ ਇਕੱਠ ਹੋਵੇ,
ਉਹੋ ਪੁਰਾਣੀਆਂ ਮਿਲਤਾਂ;
ਗਹਮ, ਗਹਮ ਹੋਵੇ, ਚਹਲ ਬਹਲ, ਗੁਰੂ ਦੀਆਂ ਬਰਕਤਾਂ !!
ਸੁਹਾਗ, ਭਾਗ, ਜਰਨਾ, ਨਿਵ ਚਲਣਾ, ਉਹੋ ਪੁਰਾਣੀ ਧਾਰਣਾ !

.... .... .... ....

ਦੁੱਧ ਦਹੀਂ ਅਮ੍ਰਿਤ ਹੋਣ,
ਸਭ ਕੱਜ ਕੱਜ, ਢਕ ਢਕ, ਰੱਖਣਾ !
ਮਰਨ ਜੀਣ ਸਭ ਸਾਂਝੇ ਹੋਣ,
ਦਰਦ ਜੀ ਦਾ ਹੋਵੇ ਦਿਲ ਵਿੱਚ,
ਦਰਦ, ਦੁੱਖ ਸਭ ਕਿਸੀ ਦੇ, ਹੋਣ ਆਪਣੇ;
ਜਾਤ ਪਾਤ ਛੱਡਣਾ ।
ਦਿਲ ਦਰਯਾ ਹੋਣ ਰੱਬ ਦੀ ਜੋਤ ਵਾਲੇ,
ਰੱਬ ਵਾਲੀ ਦਯਾ ਹੋਵੇ, ਰੱਬ ਵਰਗਾ ਬਖਸ਼ਣਾ !
ਭੁੱਲ ਚੁੱਕ ਬੁਰਦ ਦਰਯਾ ਸਭ ਦੀ,
ਰੱਬ ਪਾਸੂੰ ਡਰਨਾ,
ਸਭ ਦੇ ਕਰਮ ਖੋਟੇ ਖਰੇ, ਜਾਣ ਆਪਣੇ !
ਭੁੱਲਣਾ, ਬਖਸ਼ਣਾ, ਯਾਦ ਕਰਨਾ ਰੱਬ ਦੀਆਂ ਮਿਹਰਾਂ !

.... .... .... ....

ਕੋਈ ਨਾ ਹਿਸਾਬ ਹੋਵੇ,
ਪਿਆਰ ਹੀ ਪਿਆਰ ਰੱਖਣਾ,
ਰੂਪ ਹੀ ਰੂਪ ਤੱਕਣਾ,
ਸੁਗੰਧੀ ਜਿਹੀ ਲਖਣਾ ਹਰ ਥਾਂ ਉੱਚੀ,
ਉੱਚਾ ਸਦਾ ਹੋਵੇ; ਪਿਆਰ-ਗਗਨਾਂ-ਉੱਡਣਾ !

.... .... .... ....

ਧੀ ਭੈਣ ਦਾ ਆਦਰ ਹੋਵੇ,
ਨਾਲ ਮੁਹੱਬਤਾਂ ਪਾਲਣਾ।
ਬੱਚੇ ਬੱਚੀ ਦੀ ਗੌਰ ਹੋਵੇ,
ਗੁਰਾਂ ਵਾਲੇ ਸਾਂਚੇ ਢਾਲਣਾ।
ਦਿਨ ਦਿਨ, ਰਾਤ ਰਾਤ, ਜਾਗ ਜਾਗ,
'ਅਗੇ' ਉੱਪਰ ਆਪਾ ਗਾਲਣਾ!!
ਨੈਣਾਂ ਵਿਚ ਜਲ ਹੋਵੇ, ਸਦਾ ਸੇਜਲ ਜਿਹੀ,
ਹੱਸ ਮਿਲਣਾ, ਮਿਲੌਣਾ।
ਦਿਲ ਵਿੱਚ ਦਰਦ ਹੋਵੇ,
ਇਕ ਪੀੜ ਜਿਹੀ ਵਿੱਚ ਜੀਵਣਾ!

.... .... .... ....

ਲਹਿਰਾਂ ਵਾਂਗ ਗੁੱਛੇ ਹੋਈਏ,
ਤੇ ਲਹਿਰਾਂ ਵਾਂਗ ਆਵੀਏ;
ਮਿਲੀਏ, ਲੜੀਏ, ਪਛਾੜੀਏ,
ਉੱਠੀਏ, ਜਿੱਤੀਏ, ਹਾਰੀਏ, ਘੁਲੀਏ, ਲਤਾੜੀਏ,
ਪਰ ਘੜੀ ਘੜੀ, ਸਦਾ ਸਦਾ, ਪਾਣੀ ਪਾਣੀ, ਹੋਵੀਏ;
ਮੁੜ ਆਪੇ ਵਿਚ ਪਿਆਰ ਪਿਆਰ, ਠੰਢ ਠੰਢ ਢੋਵੀਏ,
ਇਕ ਦੂਜੇ ਦੇ ਥਾਲ ਵਿਚ!!

.... .... .... ....

ਆ! ਪੰਜਾਬ, ਤੂੰ ਮੁੜ ਆ! ਖਿੜੇ ਖਿੜੇ ਮੱਥੇ ਲਾ,
ਕਰੋੜਾਂ ਪੰਜਾਬ ਆ! ਇਕ ਆ, ਹਜ਼ਾਰ ਆ!
ਦਿਲ ਦੇ ਵਿਚਕਾਰ ਆ! ਰੂਹ ਦੀ ਖੁੱਲੀ ਟੰਕਾਰ ਆ!
ਭੌਰਿਆਂ ਦੀ ਗੁੰਜਾਰ ਆ! ਫੁੱਲਾਂ ਦੀ ਗੁਲਜ਼ਾਰ ਆ!
ਧੁਰ ਦੀ ਹੁੰਕਾਰ ਆ! ਆ ਪਜਾਰ ਪੰਜਾਬ ਸਦਕੇ,
ਤੂੰ ਮੁੜ, ਫਿਰ ਆ!!

---

# ਸੋਹਣੀ ਦਾ ਬੁੱਤ

੧.

ਆ–ਪਿਆਰ-ਪੰਜਾਬ ਤੂੰ ਮੁੜ ਆ !
ਸੋਹਣੀ ਜਿਹੀ ਮੁੜ ਕੱਢ ਇਕ ਹੋਰ ਤੂੰ ।
ਕਰੀਂ ਬੁਖਾਰੇ ਦੇ ਦੇਸ ਦੇ ਮੁੜ ਚਾਕਰ,
ਪਿਆਰ ਆਪਣੇ ਦਾ ਮੁੜ ਇਕ ਵਾਰੀ ਮੁੱਲ ਦੱਸੀਂ !
ਸਲਤਨਤਾਂ ਨੂੰ ਤੂੰ ਵਾਰ ਦੱਸ ਪਿਆਰ ਦੀ ਛਣਕਾਰ ਤੂੰ ।
ਦੁਨੀਆਂ ਦੀਆਂ ਵਡਿਆਈਆਂ ਸਾੜ ਤੂੰ,
ਸਾਦੇ ਮਿਲਦੇ ਸੋਹਣੇ ਸ਼ਿੰਗਾਰ ਤੂੰ ।
ਦੀਨ ਨੂੰ ਵੀ ਤੂੰ ਸੁਟ ਪਰੇ, ਦਯਾ ਪਿਆਰ ਵਾਲੀ ਧਾਰ ਤੂੰ ।
ਆਪਾ ਮੁੜ ਮੁੜ ਵਾਰ ਤੂੰ,
ਨੰਗਾ ਹੋ ਤੂੰ ਕੰਗਾਲ ਭਾਵੇਂ,
ਭਰੋਸਾ ਰੱਖ ਤੂੰ ਮੁੜ ਓਸ ਪਿਆਰ ਤੂੰ,
ਲੁਟਾ ਗੱਜ ਵੱਜਕੇ ਘਰ ਬਾਰ ਤੂੰ ।
ਹਾਰ, ਜਾਣ ਜਾਣ ਤੂੰ,
ਸੋਹਣੀ ਮੁੜ ਆਈ ਤੇਰੀ, ਦੇਖ ਛਾਣ ਛਾਣ ਤੂੰ !!

.... .... .... ....

ਮੁੜ ਆ ! ਪਿਆਰ-ਪੰਜਾਬ ਤੂੰ,
ਤੇਰੀ ਗਲੀ ਮੁੜ ਆਏ ਕੋਈ ਡਾਢੇ ਬਨਜਾਰੇ ਪਿਆਰ ਦੇ ।
ਸੋਹਣੀ ਤੇਰੀ ਨੂੰ ਦੇਖਣ ਉਹ ਗਲੀ ਗਲੀ ਪੁਕਾਰਦੇ;
ਬਿਨ ਦੇਖੇ ਤੇਰੀ ਸੋਹਣੀ, ਉਨ੍ਹਾਂ ਦਾ ਹਾਲ ਹੁਣੇ ਹੀ ਮਹੀਂਵਾਲ ਵਾਲਾ;
ਕੰਢੀ ਝਨਾਂ ਤੇ ਮੁੜ ਉਹ ਫੇਰੇ ਪਾਂਦੇ,
ਤੇਰੇ ਮੁੜ ਆਣ ਦੀ ਆਸ ਵਿਚ !!

੨.

ਕੱਢ ਮੁੜ ਤੂੰ ਜੀਂਦਾ, ਜਾਗਦਾ, ਹਿੱਲਦਾ, ਚੱਲਦਾ, ਬੋਲਦਾ,
ਬੁੱਤ ਉਸੇ ਪਿਆਰ ਦਾ;
ਦੱਸ ਮੁੜ ਤੂੰ ਝਲਕਾ ਓਸ ਗੁਜਰਾਤ ਦਾ
ਆਪਣੇ ਬੁੱਤਖਾਨੇ ਨੂੰ ਤੂੰ ਹੁਣ ।
ਹੱਭ ਕਿਸੇ ਨੂੰ ਪਿਆਰ ਦੇ ਦੇ ਸੱਦਿਆ,
ਸਭ ਆਣ ਵੱਸੇ ਇੱਥੇ, ਚੀਨ, ਈਰਾਨ ਥੀਂ,
ਸਭ ਨੂੰ ਪਿਆਰਿਆ ਤੇ ਬਖਸ਼ਿਆ,
ਅੰਮ੍ਰਿਤ ਉਹ ਰੂਪ ਵਾਲੇ ਪਿਲਾ ਪਿਲਾ ਕੇ !!

.... .... .... ....

ਸੋਹਣੀ-ਬੁੱਤ ਤੇਰਾ ਕੌਮੀ ਨਿਸ਼ਾਨ ਹੈ,
ਅਸਾਂ ਲੀਰਾਂ ਤੇ ਚੀਥੜਿਆਂ ਦੇ ਵਹਮਾਂ ਨੂੰ ਕਦ ਸਲਾਮ ਕਰਨਾ ?
ਸੁਹਣੀ ਮੁੜ ਕੱਢ ਤੂੰ, ਦੱਸ ਖਾਂ ਇਕ ਵੇਰੀ,
ਤੇ ਦੇਖ ਮੁੜ ਤੂੰ ਸਾਡੀ ਫਿਰ ਆਈ ਸ਼ਾਨ ਨੂੰ ।
ਧੌਣ ਨੀਵੀਂ ਸਾਡੀ,
ਦਿਲ ਵਿੱਚ,
ਮਹੀਂ ਮੁੜ ਚਾਰਾਂਗੇ ਤੇਰੀਆਂ,
ਭਾਵੇਂ ਪਾਤਸ਼ਾਹਾਂ ਦੇ ਪੁੱਤ ਅਸੀਂ;
ਫਿਰਾਂਗੇ ਬੇਲਿਆਂ ਤੇਰਿਆਂ ਵਿੱਚ,
ਵਾਜਾਂ ਮਾਰਦੇ ਓਸੇ ਕਲਗੀਆਂ ਵਾਲੇ ਸਰਦਾਰ ਨੂੰ ਅਸੀਂ !

... .... .... ....

ਧੂੜ ਬੇਸ਼ਕ ਪਵੇ ਮੂੰਹ ਤੇ,
ਪਾਣੀ ਵੱਗੇ ਬੇਸ਼ਕ ਫੱਟੀ ਜੁੱਤੀ ਮੇਰੀ ਵਿੱਚ,
ਪਰ ਤਾਰੇ ਲਟਕਣਗੇ ਮੇਰੇ ਸਿਰ ਵਿੱਚ,
ਇਕ ਮਿੱਠੀ ਸਦਾ ਦੀ ਲੋ ਮੈਨੂੰ ਦੇਂਵਦੇ ।

.... .... .... ....

ਸੋਹਣੇ ਉੱਚੇ ਪਿਆਰ ਵਿੱਚ ਆ,
ਸੰਭਾਲੀਏ ਮੁੜ ਪੁਰਾਣੀਆਂ ਕਮਾਈਆਂ ਨੂੰ,
ਦਿਲ ਭੇਟ ਕਰੀਏ, ਮੁੜ ਤੇਰੀਆਂ ਜਾਈਆਂ ਨੂੰ ।

.... .... .... ....

ਆਣ ਇੱਥੇ ਤੇਰੇ ਸੋਹਣੀ-ਬੁੱਤ ਨੂੰ ਜਿਹੜਾ ਨਾਂਹ ਪੂਜੇ,
ਵੱਡਾ ਕਾਫ਼ਰ ਉਹ, ਭਾਵੇਂ ਮੁਸਲਮਾਨ ਹੋਵੇ,
ਗਵਾਹੀ ਦਿਵਾਸਾਂ ਮੈਂ ਓਹਨੂੰ ਹਜ਼ਰਤ ਬੱਕਮਾਲ ਦੀ ।

.... .... .... ....

ਇਉਂ ਬਣ ਤਣਕੇ ਨਿਕਲ ਮੁੜ ਤੂੰ,
ਚਾਰ ਚਾਰ ਸੂਰਜਾਂ ਅੱਠ ਅੱਠ ਚੰਨਾਂ ਨਾਲ ਜੜਿਆ,
ਉਹ ਜੰਗਲਾਂ ਤੇ ਬਾਗਾਂ ਤੇ ਬੇਲਿਆਂ ਦਿਆ ਮਾਲਕਾ !
ਸੋਹਣੀ ਤੇ ਹੀਰ ਜਿਹੀਆਂ ਦਿਆ ਖ਼ਾਲਕਾ !

.... .... .... ....

ਤੇਰੇ ਦਰਸ਼ਨਾਂ ਨੂੰ ਜਹਾਨ ਆਣਾ,
ਤੂੰ ਸਾਨੂੰ ਛੱਡਕੇ ਕਿਹੜੇ ਰਾਹ ਗਿਆ ?
ਮੁੜ ਆ ! ਪੰਜਾਬ ਤੂੰ ਮੁੜ ਆ,
ਤੇਰੇ ਰੂਪ ਪਿਆਰ ਨੂੰ ਉਡੀਕਦੇ ਮੁਲਕ ਸਾਰੇ,
ਤੇਰੇ ਵੱਖਰੇ ਪਨ, ਤੇਰੇ ਅੱਥਰੇਪਨ ਦੀ ਚਾਹ ਹਾਰੇ।

.... .... .... ....

ਤੂੰ ਦੌੜਦਾ ਦੌੜਦਾ ਆਈਂ ਪਿਆਰਾ !
ਹਨੇਰਾ ਘੁੱਪ ਸਾਰਾ ਤੂੰ ਹਟਾਈਂ ਪਿਆਰਾ !
ਕਰੀਂ ਸੁਥਰਾ ਪਿੜ ਪਿਆਰ ਵਾਲਾ,
ਵੱਜਣ ਮੁੜ ਦਿਲ ਦੀਆਂ ਢੁਬਕ ਢੋਰੀਆਂ !

.... .... .... ....

ਗਗਨਾਂ ਦੀ ਡਾਚੀ ਤੇ ਚੜ੍ਹ ਆ ਪਿਆਰਾ !
ਟੱਲੀਆਂ ਤੇ ਡਾਚੀ ਦੇ ਗਲ ਲਟਕਦੀਆਂ !!
ਆ ਟੱਲੀਆਂ ਦੇ ਰੰਗ ਵਿੱਚ ਗਾਉਂਦਾ !

.... .... .... ....

ਆ ਚਾਨਣੀ ਦੀ ਨੀਲੀ ਘੋੜੀ ਤੇ ਚੜ੍ਹ ਆ,
ਸੋਹਣਿਆਂ ! ਰਵਾਲ ਚਾਲ ਚਲਦੀ ਤੁਰੀ ਤੇਰੀ !!
ਆ, ਇਕ ਇਕਬਾਲ ਦਾ ਰੂਪ ਤੂੰ !
ਆ, ਤਾਰੇ ਖਿਲਾਰਦਾ, ਅੱਧੀ ਅੱਧੀ ਰਾਤ ਨੂੰ !
ਬੂਹੇ ਠਕੋਰ ਸਾਡੇ ਮੁੜ ਤੂੰ, ਆ, ਵਾਜਾਂ ਮਾਰਦਾ !!

---

# ਇਹ ਸੁਨੇਹਾ ਕਿਹਾ ਪਿਆਰਾ

"ਉਹ ਤੈਨੂੰ ਪਿਆਰ ਕਰਦਾ"
ਮੁੜ ਆਖੀਂ ਵੀਰਾ !
ਮੁੜ ਆਖੀਂ ਇਕ ਵੇਰੀ ਹੋਰ,
ਮੁੜ ਮੁੜ ਕੰਨੀਂ ਮੇਰੇ ਪਾ ਵੀਰਾ–
"ਉਹ ਤੈਨੂੰ ਪਿਆਰ ਕਰਦਾ"

.... .... .... ....

ਮੈਂ ਤਾਂ ਬੂਹੇ ਬਾਰੀਆਂ ਖੋਲ੍ਹ ਖੜੀ,
ਸਾਰੇ ਰੂਹ ਦੀਆਂ, ਲੱਖਾਂ ਬਾਰੀਆਂ ਵਾਲਾ ਰੂਹ ਮੇਰਾ,
ਤੇ ਰੱਖ ਸਿਰ ਆਪਣਾ ਹਰ ਬਾਰੀ ਵਿਚ,
ਕੰਨ ਬਾਹਰ ਨੂੰ ਲਾ,
ਲੱਖਾਂ ਕੰਨਾਂ ਨਾਲ ਮੈਂ ਸੁਣਨਾ ਚਾਹਾਂ–
"ਉਹ ਤੈਨੂੰ ਪਿਆਰ ਕਰਦਾ"

.... .... .... ....

ਜਾਵੀਂ ਨਾ ਤਾਵਲਾ ਲੰਘ ਵੀਰਾ !
ਖਲੋਵੀਂ ਇਸ ਗਲੀ, ਇੱਥੇ ਮੈਂ ਸੁਣਨ ਦੀ ਚਾਹ ਰਹਿੰਦੀ,
ਚਲੀਂ ਨ ਚਲਣ ਵਾਂਗ, ਹੌਲੀ ਹੌਲੀ ਗਾਂਦਾ ਜਾਵੀਂ,
ਮੁੜ ਮੁੜ ਉਹ ਤੂੰ ਆਪਣਾ ਮਿੱਠਾ ਬੋਲ–
"ਉਹ ਤੈਨੂੰ ਪਿਆਰ ਕਰਦਾ"

.... .... .... ....

ਗਾਵੀਂ ਨਾ ਹੋਰ ਗੀਤ ਕੋਈ,
ਛੇੜੀਂ ਨਾ ਹੋਰ ਸੁਰ ਕੋਈ,

ਬੱਸ ! ਇਹੋ ਇਕਾ,
ਮੁੜ ਮੁੜ ਕੰਨੀਂ ਪਾ ਮੇਰੀ–
"ਉਹ ਤੈਨੂੰ ਪਿਆਰ ਕਰਦਾ"

.... .... .... ....

ਤੂੰ ਆਖੇਂ–"ਉਹ ਤੈਨੂੰ ਪਿਆਰ ਕਰਦਾ"
ਉਹ ਆਖਦਾ–"ਕਦੀ ਨਾਂਹ" ।
ਸਦੀਆਂ ਪਿੱਛੇ ਆਵੇ ਇਕ ਦਿਨ, ਇਕ ਘੜੀ, ਕਦੀ,
ਪਲ ਦੀ ਪਲ, ਖਲੋਵੇ ਸਾਹਮਣੇ,
ਹੱਸੇ ਇੱਕ ਡੂੰਘੇ ਅਰਥ ਵਾਲੀ ਹੱਸੀ ਨਿੱਕੀ ਜਿਹੀ;
ਹੱਸੇ, ਆਖੇ ਕੁਝ ਨਾਂਹ;
ਤੱਕੇ ਉਹ, ਮੈਂ ਤੱਕਾਂ ਉਹਨੂੰ,
ਮੈਂ ਸ਼ਰਮਾਂ ਦੀ ਮਾਰੀ,
ਮੂੰਹ ਆਪਣਾ ਹੇਠਾਂ ਨੂੰ ਕਰ,
ਤੇ ਨੈਨਾਂ ਨੂੰ ਉੱਚਾ ਜਿਹਾ ਖਿੱਚ ਮੈਂ ਦੇਖਾਂ ਇਸ ਵੱਲ,
ਉਹ ਟੁਰ ਜਾਂਦਾ ਹੱਸੀ ਦੀ ਛੋਹ ਦਾ ਪ੍ਰਕਾਸ਼ ਜਿਹਾ ਸੁੱਟ ਕੇ,
ਉਹ ਜਾਂਦਾ ਪਲਕ ਦੀ ਪਲਕ ਵਿਚ,
ਪਿੱਛੇ ਮੁੜ ਤੱਕਦਾ ਮੈਨੂੰ ਖਿੜਿਆ,
ਮੈਂ ਖੜੀ, ਅੱਖਾਂ ਮੇਰੀਆਂ ਦੌੜਦੀਆਂ,
ਖੜੀ ਸਿੱਜੀ, ਘੁਲੀ, ਰੰਗੀ,
ਮੈਂ ਚੁੱਪ, ਅੰਦਰ ਨਾਚ ਕਰੇ, ਇਕ ਮਾਣ ਮੈਂ ਵਿਚ–
"ਉਹ ਤੈਨੂੰ ਪਿਆਰ ਕਰਦਾ"
ਪਰ ਉਹ ਕਦੀ ਨ ਆਖਦਾ !

.... .... .... ....

ਓ ਕੁੜੀਓ ! ਸਹੇਲੀਓ ! ਆਓ ਨਾ,
ਮੁੜ ਮੁੜ, ਦੌੜ ਦੌੜ ਆਵੇ,

ਆਖੇ ਘੜੀ ਘੜੀ, ਪਲ ਪਲ, ਛਿਨ ਛਿਨ–
"ਉਹ ਤੈਨੂੰ ਪਿਆਰ ਕਰਦਾ"

.... .... .... ....

ਮੇਰਾ ਦਿਲ ਨਿੱਕਾ ਜਿਹਾ,
ਇਹ ਮੁੜ ਮੁੜ ਬੇਸਬਰਾ ਧੜਕੇ, ਸਿਸਕੇ;
ਜਦ ਇਹ ਆਸਾ ਬੰਨ੍ਹਾਣ ਵਾਲਾ ਅਵਾਜ਼ ਆਂਦਾ,
ਇਹ ਦਿਲ ਜੀ ਜਾਂਦਾ, ਹੋਂਦਾ ਝੱਟ ਦੇ ਝੱਟ ਅਕਾਸ਼ ਵਿਚ;
ਸਹੇਲੀਓ ! ਮੈਨੂੰ ਤੜਫਦੀ ਜਿੰਦ ਨੂੰ ਨਾ ਛੱਡੀਓ, ਅੜੀਓ !
ਮੈਨੂੰ ਘੜੀ ਘੜੀ ਖਬਰ ਦੇਣੀ ਜੇ–
"ਉਹ ਤੈਨੂੰ ਪਿਆਰ ਕਰਦਾ"

.... .... .... ....

ਇਹ ਖਬਰ ਹੀ ਮੇਰੀ ਜਿੰਦ ਜੇ,
ਇਹ ਖਬਰ ਹੀ ਮੇਰੇ ਦਿਨ ਤੇ ਰਾਤ ਦੀ ਰੋਸ਼ਨੀ,
ਇਹ ਆਸ ਮੇਰੀ, ਇਹ ਮੇਰੀ ਮੁਰਾਦ ਜੇ,
ਇਹੋ ਖਬਰ ਸੁਖ ਦੀ ਸੁਨਾਣੀ,
ਤੇ ਜੀਂਦੇ ਨੂੰ ਇਸ ਸਹੇਲਪੁਣੇ ਨਾਲ ਪਾਲਣਾ–
"ਉਹ ਤੈਨੂੰ ਪਿਆਰ ਕਰਦਾ"
ਓ ਪੰਡਤੋ ! ਓ ਪ੍ਰੋਹਤੋ !! ਮੁੱਲਾਂ ਮੁਲਾਣਿਓਂ !!
ਦੀਨ ਈਮਾਨ ਦਾ ਹੋਰ ਭੇਦ ਨਾ ਸਿੱਖਣਾ ਮੈਂ,
ਨਾ ਤੁਸਾਂ ਮੈਨੂੰ ਵਹਜ਼ ਕਰ ਕਰ ਦੱਸਣਾ;
ਚੋਰੀ ਚੋਰੀ ਮੈਨੂੰ ਤੁਸਾਂ ਆਣ ਦੱਸਣਾ–
"ਉਹ ਤੈਨੂੰ ਪਿਆਰ ਕਰਦਾ"

---

# ਆਵੀਂ ਤੂੰ ਰੱਬਾ ਮੇਰਿਆ

ਆਵੀਂ ਤੂੰ ਰੱਬਾ ਮੇਰਿਆ,
ਵਹਲਾ ਵਹਲਾ ਆਵੀਂ,
ਤਾਵਲਾ ਤਾਵਲਾ,
ਤੇ ਸੱਟੀਂ ਪਰੇ ਹੱਥ ਮੇਰੇ ਵਿਚੂ ਖੋਹਕੇ,
ਇਹ ਘੰਟੀਆਂ, ਟੱਲੀਆਂ,
ਜਿਹੜੀਆਂ ਮੈਂ ਹੱਥ ਵਿਚ ਫੜੀਆਂ, ਤੇਰੀ ਪੂਜਾ ਲਈ,
ਤੇ ਆਵੀਂ, ਬੁਝਾਵੀਂ ਆਪ ਤੂੰ ਆਪਣੇ ਹੱਥ ਨਾਲ,
ਇਹ ਦੀਵੇ ਥਾਲ ਵਿਚ ਪਾਏ ਮੈਂ,
ਤੇਰੀ ਆਰਤੀ ਕਰਨ ਨੂੰ।
ਤੇ ਪਕੜੀਂ ਹਥ ਮੇਰੇ,
ਸੰਭਾਲੀਂ ਮੈਨੂੰ ਤੇਰੇ ਦਰਸ਼ਨ ਦੀ ਖੁਸ਼ੀ ਵਿਚ ਡਿੱਗਦੀ ਨੂੰ,
ਤੇ ਰਖੀਂ ਦੋਵੇਂ ਹਥ ਆਪਣੇ ਮੇਰੇ ਪੀਲੇ ਪੀਲੇ ਮੂੰਹ ਤੇ,
ਤੇ ਚਕੀਂ ਚਕੀਂ, ਰੱਬਾ! ਆਪਣੇ ਹੱਥੀਂ,
ਮੇਰਾ ਮੁਖ ਉਤਾਹਾਂ ਨੂੰ,
ਉਨ੍ਹਾਂ ਆਪ ਕੀਤਿਆਂ ਹਨੇਰਿਆਂ ਵਿੱਚ,
ਉਸ ਹਨੇਰੇ ਘੁੱਪ ਵਿੱਚ ਦੱਸੀਂ,
ਚੱਕ ਮੇਰੇ ਨੈਨਾਂ ਉਤਾਹਾਂ ਨੂੰ, ਦੱਸ ਰੱਬਾ!
ਆਪਣੀ ਝੋਲੀ ਵਿਚ ਬਿਠਾਕੇ ਰੱਬਾ ਮੈਨੂੰ,
ਆਪਣਾ ਮੁਖੜਾ ਚੋਰੀ ਚੋਰੀਆਂ,
ਤੇ ਇਉਂ ਪੜ੍ਹਾਈਂ ਰੱਬਾ!
ਆਪਣੀ ਅਨਪੜ੍ਹ ਜਿਹੀ, ਝੱਲੀ ਜਹੀ ਬਰਦੀਆਂ,
ਉਹ ਧੁਰ ਅੰਦਰ ਦੀ ਭੇਤ ਵਾਲੀ ਵਿੱਦਯਾ ਸੋਚ ਦੀ।
ਹਾਂ, ਰੱਬਾ! ਉੱਥੇ ਮੇਰੇ ਨੈਨਾਂ ਵਿਚ ਈਦ ਦਾ ਚੰਨ ਚਾੜ੍ਹਕੇ,

ਦੱਸੀਂ ਵਿੱਦਯਾ ਦੀ ਅਵਿੱਦਯਾ, ਉਥੇ,
ਤੇ ਚਾਨਣ ਸਾਰੇ ਦਾ ਘੁੱਪ ਹਨੇਰਾ ਤੇ ਹਨੇਰੇ ਦਾ ਚਾਨਣ ਦੱਸੀਂ,
ਦੱਸੀਂ ਸਭ ਕੁਛ ਨਾ ਕੁਛ ਦੱਸਦਾ ਹੋਰ !

---

## ਲੋਕੀਂ ਕਹਣ ਰੱਬ ਸਭ ਵਿੱਚ ਹੈ, ਸਭ ਕੁਛ ਹੈ

੧.

ਲੋਕੀਂ ਕਹਣ ਰੱਬ ਸਭ ਵਿੱਚ ਹੈ, ਸਭ ਕੁਛ ਉਹੋ,
ਹਰ ਥਾਂ ਹੈ, ਹਰ ਸ਼ੈ ਹੈ, ਜਿੱਧਰ ਵੇਖੋ, ਰੱਬ ਹੀ ਰੱਬ,
ਪਰ ਮੇਰੀਆਂ ਅੱਖੀਆਂ ਹਾਲੇਂ,
ਕੁਛ ਠੀਕ ਸੁਜਾਖੀਆਂ ਨਹੀਂ ਜਾਪਦੀਆਂ,
ਮੈਨੂੰ ਰੱਬ ਇਉਂ ਹਰ ਥਾਂ ਨਹੀਂ ਦਿੱਸਦਾ !

.... .... .... ....

ਕਦੀ ਕਿਸੀ ਚੰਗੀ ਘੜੀ, ਕਿਸੀ ਛਿਨ, ਪਲ,
ਪਤਾ ਨਹੀਂ ਕਦ ਬੇਵਸ ਜਿਹਾ ਸਮਾਂ ਸ਼ਾਂਤੀ ਨਛੱਤ੍ਰ ਦਾ ਕੋਈ,
ਕੁਛ ਪਤਾ ਨਹੀਂ, ਆਵੇ ਅੱਜ ਨਾ, ਆਵੇ ਸਦੀਆਂ।
ਜਦ ਕਿਧਰੇ ਕਿਸੀ ਰੰਗ ਵਿਚ ਡੁੱਬ
ਜੇ ਅੱਖ ਮੇਰੀ ਵੱਜੇ ਜਾ ਕਦੀ, ਗਲ ਵੱਸ ਦੀ ਨਾਂਹ,
ਭਾਵੇਂ ਵੱਜੇ ਜਾ ਕਿਸੀ ਪਹਾੜ ਦੇ ਬਰਫਾਨੀ ਕਿੰਗਰੇ ਤੇ,
ਉਹਾ ਦਿੱਸੇ ਉਸ ਨਛੱਤ੍ਰ ਵਿਚ ਕਦੀ ਰੱਬ ਦੀ ਸ਼ੋਭ੍ਹਾ ਵਿਚ ਝਲਕਦੀ,
ਓਹ ਪਹਾੜ ਦੀ ਡਲਕਦੀ ਕਿੰਗਰੀ ਵੜੇ ਦਿਲ ਮੇਰੇ ਵਿੱਚ ਵਾਂਗ ਸਾਧ
ਤੇ ਫਕੀਰ ਦੇ, ਹੋ ਜੀਂਦੀ ਜਾਗਦੀ, ਮਨੁੱਖ ਵਰਗੀ,
ਤਾਂ ਬੇਹੋਸ਼ ਦੁਨੀਆਂ ਤੇ ਦੀਨ ਥੀਂ ਹੋ ਮੈਂ ਕੂਕਾਂ—ਓਹ ਰੱਬ !
ਲੂੰ ਲੂੰ ਠੰਢਾ ਹੁੰਦਾ ਵੇਖਕੇ,

ਨਸ਼ਾ ਅਟੁੱਟ ਆਵੇ, ਨੈਨਾਂ ਥੀਂ ਅੰਮ੍ਰਿਤ ਬੂੰਦ ਪਈ ਵੱਸਦੀ,
ਸੁਹੱਪਣ ਦਾ ਮੀਂਹ ਵੱਸੇ ਚਾਰ ਚੁਫੇਰੀਂ।
ਦਿਲ ਖੁਸ਼ ਕੀਤਾ ਬਰਫਾਨੀ ਜੋਤ ਨੇ,
ਪਰ ਉਹ ਸ਼ਾਂਤੀ ਨਛੱਤ੍ਰ, ਪਤਾ ਨਹੀਂ ਕਿਸਦੇ ਵੱਸ ਹੈ ?
ਇਉਂ ਕਦੀ ਕਦੀ ਮੈਂ ਰੱਬ ਦੇਖਦਾ, ਕਿਧਰੇ ਕਿਧਰੇ।

੨.

ਕਦੀ ਇਸੀ ਤਰ੍ਹਾਂ ਕੋਈ ਜ਼ਨਾਨੀ ਦਿੱਸੇ ਜਾਂਦੀ,
ਏਂਵੇ ਤਾਂ ਰੋਜ਼ ਲਖਾਂ ਜ਼ਨਾਨੀਆਂ,
ਪਰ ਕਦੀ ਕੋਈ, ਮੁੜ ਜਦ ਉਹੋ ਵੇਲਾ ਆਉਂਦਾ,
ਵੇਲਾ ਜਿਹੜਾ ਮੈਨੂੰ ਉਂਞ ਆਉਂਦਾ,
ਜਿਵੇਂ ਦੁਨੀਆਂ ਵਾਲਿਆਂ ਨੂੰ ਕੋਈ ਹੀਰਾ ਲੱਭਣ ਦਾ, ਭਾਰ ਵਾਲਾ,
ਕੋਈ ਮਿੱਤ੍ਰ ਮਿਲਣ ਦਾ, ਇਕ ਵੇਰੀ ਜੀਵਨ ਸਾਰੇ ਵਿੱਚ,
ਕੰਗਾਲ ਨੂੰ ਜਿਵੇਂ ਅਚਾਨਚੱਕ ਤਖਤ ਮਿਲਣ ਦਾ।
ਇਉਂ ਜਦ ਭਾਰਾ ਸਮਾਂ ਸੰਜੋਗ ਦਾ ਆਉਂਦਾ,
ਕੋਈ ਲੱਖਾਂ ਵਿਚੂੰ ਹੀ ਇਕ ਕੋਈ,
ਲੱਖਾਂ ਜਿਹੀ ਦਿੱਸਦੀ ਪਰ ਹੋਰਜੇਹੀ, ਵੱਖਰੀ ਸਭ ਥਾਂ, ਉਸ ਘੜੀ ਲਈ,
ਅਚੰਭਾ ਜਿਹਾ, ਅਰੂਪ ਕੋਈ, ਰੂਪ ਉਹਦੇ ਵਿਚ ਝਲਕਾਂ ਮਾਰਦੇ।
ਓਹ ਜ਼ਨਾਨੀ, ਨੈਨਾਂ ਰਾਹੀਂ ਪਾਂਦੀ ਮੇਰੇ ਰੂਹ ਵਿਚ
ਉਹ ਚੀਜ਼ ਜਿਸ ਲਈ ਮੈਂ ਸਦੀਆਂ ਰੁਲਿਆ;
ਜਿਨੂੰ ਮੈਂ ਟੋਲਦਾ ਆਯਾ ਕੇਈ ਜਨਮਾਂ ਦੇ ਰਾਹੀਂ,
ਪਰ ਕਦੀ [illegible]ਲੀ ਸੀ ਜੇਹੜੀ,
ਓਹ ਆਪ[illegible] ਰੂਹ ਮੇਰੇ ਵਿਚ ਜਾ ਵੱਸੀ ਰੱਬ ਦੇ ਦਰਸ਼ਨ ਵਾਂਗ
ਤੇ ਮੈਨੂੰ ਠਾਰਿਆ।
ਓਹੋ ਠੰਢ, ਓਹੋ ਸੁਹਣੱਪ, ਓਹੋ ਪਿਆਰ ਸਾ,

ਜਿਹੜਾ ਰਬ ਦੀਆਂ ਛੋਹਾਂ ਵਿਚ ਹੈ।
ਮੈਨੂੰ ਮਿਲੀ ਓਹ ਕੌਣ ਸੀ ?
ਨਾਂ ਨਾ ਪਤਾ, ਪਛਾਣਦਾ ਮੈਂ ਨਹੀਂ ਸਾਂ,
ਓਹ ਗਈ ਮੈਨੂੰ ਦਿੱਸਦੀ: ਰੱਬ ਹੈ।
ਰਬ ਇਉਂ ਮਿਲਦਾ,
ਰਬ ਮੈਂ ਤੱਕਿਆ !

੩.

ਲੋਕੀਂ ਆਖਦੇ ਰੱਬ-ਹਭ ਕੁਛ ਹੈ, ਸਭ ਥਾਂ ਹੈ, ਸਭ ਵਿਚ ਹੈ,
ਪਰ ਮੇਰੀਆਂ ਅੱਖਾਂ ਹਾਲੇ ਠੀਕ ਨਹੀਂ ਹਨ ਸੁਜਾਖੀਆਂ !
ਮੇਰੀ ਮਾੜੀ ਨਿੱਕੀ ਜੇਹੀ ਨਦਰ ਹੈ,
ਮੈਂ ਤਾਂ ਸਦੀਆਂ ਪਿੱਛੇ,
ਕਦੀ ਕਦੀ, ਤਰਸਦਿਆਂ, ਕੁੱਸਦਿਆਂ,ਤਨ ਫਟਿਆਂ, ਫਰਫਰਾਂਦਿਆਂ,
ਫਟਕਦਿਆਂ,
ਪਲਕ, ਝਲਕ, ਜਿਹੀ ਓਹ ਰਬੀ ਝਾਤ ਪਾਈ ਹੈ;
ਕਦੀ ਕਿਸੀ ਅੱਖ ਦੀ ਹੱਸੀ ਜਿਹੀ ਵਿਚ,
ਕਦੀ ਚਮਕਦੇ ਖੁੱਲ੍ਹੇ ਮੱਥੇ ਪਿਆਰ ਦੇ,
ਕਦੀ ਕਿਸੀ ਸੋਹਣੀ ਦੀ ਬਾਹਾਂ ਦੀ ਉਲਾਰ ਵਿਚ,
ਕਦੀ ਸਾਧ ਦੇ ਤਯਾਗ ਵਿਚ,
ਕਦੀ ਰਾਜੇ ਦੇ ਫੌਜੀ ਸਾਮਾਨ ਵਿਚ,
ਕਦੀ ਜੰਗ ਦੇ ਕਤਲਾਮ ਦੇ ਮੈਦਾਨ ਵਿਚ,
ਕਦੀ ਫੁੱਲਾਂ ਤੇ ਲੇਟੇ ਕਿਸੀ ਜਵਾਨ ਵਿਚ,
ਕਦੀ ਮਸਜਿਦ, ਕਦੀ ਮੰਦਰ, ਕਦੀ ਘੰਟੀ, ਕਦੀ [illegible] ਵਿਚ,
ਕਦੀ ਦੁੱਖ ਵਿਚ, ਕਦੀ ਆਰਾਮ ਵਿਚ,
ਕਦੀ ਦੇਣ ਵਿਚ, ਕਦੀ ਲੈਣ ਵਿਚ,

ਕਦੀ ਜੀਣ ਵਿਚ, ਕਦੀ ਮੌਤ ਮਹਾਨ ਵਿਚ।
ਪਤਾ ਨਹੀਂ ਕੀ ਹੁੰਦਾ ?
ਮੈਂ ਤਾਂ ਕਦੀ, ਕਦੀ ਰੱਬ ਤੱਕਦਾ !

੪.

ਪਰ ਹਾਲੇਂ ਮੇਰੀਆਂ ਅੱਖਾਂ ਪਰੀਆਂ ਸੁਜਾਖੀਆਂ ਨਾਂਹ,
ਮੈਨੂੰ ਰੱਬ ਨਾ ਦਿੱਸਦਾ, ਹਰ ਥਾਂ, ਹਰ ਕਿਸੀ ਚੀਜ਼ ਵਿਚ।
ਰੱਬ ਮੈਨੂੰ ਲੱਖਾਂ ਪਰਦਿਆਂ ਵਿਚ ਛੁਪਾ ਲਗਦਾ।
ਕਦੀ ਕੋਈ ਬਿਜਲੀ ਜ਼ਿਹਾ ਕਿਨਾਰਾ ਕੋਈ ਚੁੱਕਦੀ,
ਕਦੀ ਕੋਈ ਲਿਸ਼ਕ ਬਾਰੀ ਜਿਹੀ ਖੋਲ੍ਹਦੀ,
ਮੈਨੂੰ ਤਾਂ ਰੱਬ ਕਦੀ ਕਦੀ ਦਿੱਸਦਾ;
ਮੇਰੀ ਹਾਲਤ ਕੁਛ ਤਰਸ ਯੋਗ ਹੈ !!

———

## ਮੱਥਾ ਸੰਤਾਂ ਨੂੰ ਟੇਕਣਾ

ਦੇਖੀਂ ਬੱਚਾ ! ਮੱਥਾ ਸੰਤਾਂ ਨੂੰ ਟੇਕਣਾ !
ਸੰਤ ਗਏ ਹਨ ਟੁਰ ਅੱਜ, ਪਹਾੜ ਵੱਲ,
ਜਾਵੀਂ ਤੂੰ ਵੀ, ਨਾ ਪੂਰਬ, ਨਾ ਪੱਛਮ,
ਸਿੱਧੀ ਟੁਰੀ ਜਾਹ ਤੂੰ ਪਹਾੜ ਵੱਲ !
ਉਧਰ ਗਏ ਨੀ ਉਹ ਸੰਤ
ਜਿਹੜੇ ਮਨੁੱਖ ਦੇ ਰੂਪ ਤੇ ਜਾਮੇਂ ਵਿਚ,
ਛੁਪੇ ਲੁਕੇ ਰੱਬ ਦਾ ਨਾਮ ਹਨ !!

.... .... .... ....

ਮਿਲਣਗੇ ਤਾਂ ਨਹੀਂ ਤੈਨੂੰ ਬੱਚੀ !
ਢੂੰਡਿਆਂ ਕਦੀ ਨਾ ਮਿਲਣ ਓਹ,

ਪ[illegible]ਸ ਸਿਮਤ ਵੱਲ ਮੂੰਹ ਕਰੀਂ,
ਘ[illegible] ਉਤੇ ਢਹਿ ਪਈਂ ਤੂੰ,
ਮੱ[illegible]ਰਖ ਦੇਈਂ ਘਾਹ ਤੇ,
ਰੱਬ ਰੱਬ ਕਰਦੀ ।
ਮੂੰਹ ਭਰੀਂ ਅਰਦਾਸ ਨਾਲ,
ਦਿਲ ਭਰੀਂ ਪਿਆਰ ਨਾਲ, ਚਾ ਨਾਲ,
ਦਿਮਾਗ਼ ਭਰੀਂ ਅਕਾਸ਼ ਦੀ ਉਚਾਈ ਨਾਲ,
ਅ[illegible] ਵਿਚ ਤ੍ਰੋਲ ਮਿੱਠੀ ਯਾਦ ਦੀ,
ਦਸਾਂ ਪਾਤਸ਼ਾਹੀਆਂ ਦੇ ਨਾਮ ਵਿਚ,
ਪਾਵੀਂ ਇਉਂ ਤੂੰ ਰੋਮ ਰੋਮ ।
ਫਿਰ ਹਿੱਲੀਂ ਨਾਂਹ,
ਰਹੀਂ ਅਡੋਲ ਤੂੰ ਉਪਰੋਂ ਆਏ ਸਵਾਦ ਵਿਚ ।
ਸੰਤ ਆਖਦੇ: ਇਹ ਚੁਪ ਜਿਹਾ ਗਾਂਦਾ ਰਸ ਹੀ ਰੱਬ ਹੈ !
ਓਥੇ ਦੇਖੀਂ, ਖੜੇ ਮਿਲਣਗੇ,
ਉਸ ਸਾਈਂ ਲੋਕ ਸਤਿਗੁਰਾਂ ਘੱਲੇ ਸੰਤ ਸੁੱਚੇ ਹੀਰੇ ।
ਤੇਰੇ ਸਿਰ ਤੇ ਬੱਚੀ ! ਹੱਥ ਸੰਤਾਂ ਦਾ ਆਣ ਵੱਜਸੀ,
ਅਸੀਸ ਦੇਸਣ,
ਤੇ ਖੜੇ ਦਿੱਸਣ ਕੋਲ ਕੋਲ ਤੇਨੂੰ;
ਅਰੂਪ ਲੋਕੀ ਰੂਪ ਵਿਚ ਆਵਸਣ ਰਾਹ ਪਾਣ ਨੂੰ ਤੈਨੂੰ ।
ਮੱਥਾ ਚੱਕੀਂ ਨਾਂਹ, ਤੱਕੀਂ ਹਿਠਾਹਾਂ ਨੂੰ ਘਾਹ ਤੇ,
ਘਾਹ ਸਾਵਾ ਉਤੇ ਭਾਲੀਂ ਨੀਝ ਲਾ,
ਦੇਖ ਸਿਰ ਤੇਰਾ ਹੈ ਸੰਤਾਂ ਦੇ ਚਰਨ ਤੇ,
ਖੜੇ ਹਨ ਤੇਰੀ ਕੰਡੀ ਹੱਥ ਫੇਰਦੇ !!

---

## ਲੋਕੀਂ ਕਹਿਣ ਮਰ ਗਿਆ ਮੈਂ

ਲੋਕੀਂ ਕਹਿਣ ਮਰ ਗਿਆ ਹਾਂ ਮੈਂ।
ਮੈਂ ਮੋਯਾ ਤਾਂ ਨਹੀਂ ਸਾਂ,
ਇਹ ਭੁਲੇਖਾ !
ਕਟੋਰਾ ਲਾਲ ਲਾਲ, ਗੁਰਾਂ ਵਾਲਾ,
ਜਿਸ ਵਿੱਚ ਉਨ੍ਹਾਂ ਦਾ ਅੰਮ੍ਰਿਤ ਨਾਮ ਸੀ,
ਹਥੋਂ ਮੇਰੇ ਢਹ ਪਿਆ ਸੀ ਆਪ ਮੁਹਾਰਾ।
ਕਟੋਰਾ ਭੱਜਿਆ, ਅੰਮ੍ਰਿਤ ਭੋਂ ਤੇ ਵੀਟਿਆ ਗਿਆ ਮੈਥੀਂ,
ਮੇਰੇ ਹੋਠਾਂ ਦਾ ਕਟੋਰਾ ਢਹਿ ਪਿਆ ਮੈਥੀਂ,
ਹੋਠ ਮੇਰੇ ਬੰਦ ਹੋਏ, ਠੀਕ ਹੈ !
ਪਰ ਇਕ ਇਸ ਮਰਨ ਦਾ ਅਚੰਭਾ ਤੱਕਿਆ,
ਮਿੱਟੀ ਕੂਕ ਪਈ ਉੱਚੀ ਉੱਚੀ,
ਜਿਹੜਾ ਨਾਮ ਸੀ ਮੇਰੇ ਹੋਠਾਂ ਵਿੱਚ,
ਤੇ ਉੱਥੇ ਹੌਲੇਂ ਹੌਲੇਂ ਇਕ ਲਾਲ ਅੱਗ ਬਾਲਦਾ !!

---

## ਲੋਕੀਂ ਆਖਣ ਮੈਂ ਜੀ ਪਿਆ

ਲੋਕੀਂ ਆਖਣ ਮੈਂ ਜੀ ਪਿਆ।
ਹੋਯਾ ਕੀ ਸੀ ?
ਲਹੂ ਮੇਰੇ ਵਿੱਚ ਘੋਲਿਆ
ਸੋਹਣੇ ਸਾਈਂ ਮੇਰੇ ਸੱਚਿਆ,
ਇਕ ਲਾਲ ਲਾਲ, ਬੋਲਦਾ, ਜੀਂਦਾ ਗੱਲਾਂ ਕਰਦਾ, ਹਿਲਦਾ ਜੁਲਦਾ, ਇਕ ਗੀਤ ਸੀ।

ਉਹ ਗੀਤ ਹੱਡੀ ਹੱਡੀ ਮੇਰੀ ਵਿਚ ਧੱਸਿਆ,
ਗਾਂਦਾ ਗਾਂਦਾ ਮੈਂ ਵਗਿਆ।
ਜਾਂਦਾ ਮੈਂ ਅੱਗ ਵਿੱਚ, ਜਲ ਵਿੱਚ,
ਘੋਲਦਾ ਜਾਂਦਾ ਮੁੜ ਸਭ ਕੁਛ ਮੈਂ ਆਪਣੇ ਆਪ ਵਿੱਚ,
ਤੇ ਜਾਂਦਾ ਆਪਾ ਮੁੜ ਸਭ ਕੁਛ ਮੈਂ ਸਾਰੇ ਜੱਗ ਵਿੱਚ,
ਇਸ ਵਿੱਚ, ਉਸ ਵਿੱਚ, ਹਵਾ ਵਿੱਚ, ਮਿੱਟੀ ਵਿੱਚ, ਰਾਗ ਵਿੱਚ,
ਰੰਗ ਵਿੱਚ, ਜੀਣ ਵਿੱਚ ਮੌਤ ਵਿੱਚ।
ਮੈਂ ਤਾਂ ਡੁੱਲ੍ਹਦਾ ਹਾਂ ਜਾਂਦਾ ਸਭ ਕਿੱਸੀ ਵਿੱਚ,
ਗਾਂਦਾ ਉਹ ਗੀਤ ਜਿਹੜਾ ਪਿਆਰ-ਵਾਂਗ ਰਲਾਯਾ ਸਾਈਆਂ
ਪਿਆਰਿਆਂ, ਮੇਰੀ ਰਗ ਰਗ,
ਤੇ ਪੋੜਿਆ ਮੇਰੇ ਲੂੰ ਲੂੰ ਨੂੰ !!

---

## ਇਕ ਵੇਰੀ ਅੱਚਨਚੇਤ

ਇਕ ਵੇਰੀ ਅੱਚਨਚੇਤ,
ਮੈਂ ਢਹਿ ਪਈ ਸਾਂ।
ਢੱਠੀ ਸਾਂ ਮੈਂ ਟੁਰਦੀ ਟੁਰਦੀ,
ਪਤਾ ਨਹੀਂ ਕਿਵੇਂ ਹੋਯਾ, ਠੇਡਾ ਜਿਹਾ ਵੱਜਾ,
ਮੈਂ ਢੱਠੀ ਧੈਂ ਦੇਕੇ,
ਪਰ ਮੈਨੂੰ ਪੁੜਿਛਜਾ,
ਓਸਨੇ ਆਪਣੀ ਬਾਹਾਂ ਵਿੱਚ,
ਦੂਰੋਂ ਬਾਹਾਂ ਖੋਹਲਕੇ ਆਯਾ।
ਮੈਂ ਤਾਂ ਲੱਗ ਉਹਦੀ ਛਾਤੀ ਫੜਕਦੀ ਸਾਂ,
ਵਾਂਗ ਅੱਚਨਚੇਤ ਫੜੀ ਕਿਸੀ ਹੈਰਾਨ ਪਸ਼ੇਮਾਨ ਹੋਈ ਘੁੱਗੀ ਦੇ

ਤੇ ਡਰ ਘੁੱਗੀ ਵਾਂਗ ਲੱਗ ਉਹਦੀ ਛਾਤੀ, ਮੇਰਾ ਨਿੱਕਾ ਜਿਹਾ ਸੀਨਾਂ
ਕੰਬਦਾ, ਫੜਕਦਾ, ਧੜਕਦਾ।
ਮੈਂ ਤਾਂ ਉਲਝ ਗਈ ਓਥੇ ਫੜੀ ਜਾਲ ਜਿਹੇ ਵਿੱਚ।
ਮੈਂ ਤਾਂ ਇਕ ਵੇਰੀ ਓਹਨੂੰ ਇਉਂ ਮਿਲੀ ਸਾਂ।

---

## ਟੁਰ ਗਿਆ ਸੀ ਉਹ

ਟੁਰ ਗਿਆ ਸੀ ਉਹ, ਮੈਨੂੰ ਕੱਲੀ ਨੂੰ ਛੱਡਕੇ।
ਘੋੜੇ ਚੜ੍ਹੇ ਨੀਲੇ ਤੇ ਮੈਂ ਜਾਂਦਾ ਤੱਕਿਆ ਉਹ ਸਵਾਰ ਸੀ।
ਮੈਂ ਸੋਚਾਂ ਵਿੱਚ ਡੁੱਬੀ,
ਪਤਾ ਨਹੀਂ ਉਹ ਪਿਆਰਾ ਹੁਣ ਕਦ ਮੁੜਸੀ?
ਮੈਨੂੰ ਕੱਲਾ ਉਹ ਛੱਡ ਟੁਰ ਗਿਆ,
ਮੈਂ ਨਿੰਮਾਝੂਣ ਜਿਹੀ ਹੋਕੇ
ਸਿਰ ਆਪਣੇ ਗੋਡਿਆਂ ਵਿਚ ਸੁੱਟ ਬੈਠੀ ਨਿਰਾਸ ਜਿਹੀ,
ਮੈਨੂੰ ਚੁੱਪ ਜਿਹੀ ਲੱਗ ਗਈ।

.... .... .... ....

ਗੋਡਿਆਂ ਵਿਚ ਪਿਆ ਸਿਰ,
ਮੈਂ ਕੀ ਵੇਖਦੀ?
ਉਹ ਮੇਰਾ ਸਾਈਂ ਨੀਲੇ ਘੋੜੇ ਵਾਲਾ,
ਚੜ੍ਹਿਆ ਚੜ੍ਹਾਯਾ ਆ ਰਿਹਾ ਹੈ ਘੋੜੇ ਤੇ ਸਵਾਰ ਹੋ ਮੇਰੇ ਦਿਲ ਦੇ
ਸ਼ਹਰ ਨੂੰ!
ਓਹਦੇ ਸੁੰਮਾਂ ਦੀ ਖੜਾਕ ਹੋਈ, ਮੇਰੇ ਰੂਹ ਦਾ ਅੰਦਰਲਾ ਗੀਤ ਸੀ।

.... .... .... ....

ਇੰਨੇ ਚਿਰ ਵਿਚ ਉਹ ਸਾਈਂ ਮੇਰਾ,
ਦਿਲ ਮੇਰੇ ਵਿਚ ਵੜਕੇ, ਘੋੜੇ ਸਮੇਤ
ਮੇਰੇ ਕੋਲ ਆਣ ਖੜਾ ਸੀ;
ਤੇ ਮੈਨੂੰ ਝੂਣ ਆਖਦਾ;
ਮੇਰੇ ਘਰ ਅੰਦਰ ਬੈਠਿਆਂ,
ਮੇਰੇ ਮਹਲ ਵਸਦਿਆਂ,
ਇਹ ਕਾਹਦੀ ਅਕਲ ਹੈ ?
ਤੇ ਕੀ ਸੀ ਇਹ ਤੌਂਖਲਾ ?

---

## ਕੋਈ ਰਾਤਾਂ ਹੋਸਨ

ਕੋਈ ਰਾਤਾਂ ਹੋਸਨ,
ਕੋਈ ਮੀਂਹ ਵੱਸਸਨ ਮੁੜ,
ਪਰ ਓਹੋ ਜਿਹੀ ਨ ਰਾਤ ਕੋਈ,
ਨਾ ਓਹੋ ਜਿਹਾ ਮੀਂਹ ਮੁੜ ਵੱਸ ਸੀ,
ਜਦ ਉਹ ਸੀ ਮੇਰੇ ਕੋਲ,
ਮੈਂ ਸਾਂ ਓਸ ਕੋਲ ।
ਦਿਲ ਮੇਰੇ ਵਿਚ ਵੱਸਦਾ ਦਰਸ਼ਨ ਪੂਰਾ,
ਰੂਹ ਮੇਰਾ ਮਿੱਠੇ ਵਚਨਾਂ ਨਾਲ ਭਰਿਆ ।
ਇਕ ਉਹ ਰਾਤ ਸੀ,
ਇਕ ਉਹ ਸੀ,
ਇਕ ਉਹ ਸੀ ਓਸ ਵੇਲੇ ਮੀਂਹ ਪਿਆ ਵੱਸਣਾ !!

---

# ਮੈਂ ਕੁਛ ਸਦੀਆਂ ਦੀ ਨੀਂਦਰ ਵਿੱਚ

ਮੈਂ ਕੁਛ ਸਦੀਆਂ ਦੀ ਨੀਂਦਰ ਵਿਚ,
ਟੁਰਦੀ ਸਾਂ ਜ਼ਰੂਰ ਜਾਂਦੀ,
ਪਰ ਚੇਤੇ ਕੁਛ ਨਹੀਂ ਸੀ।

.... .... .... ....

ਇਕ ਗੱਭਰੂ ਕੇਸਾਂ ਵਾਲਾ ਮਿਲਿਆ,
ਓਸ ਤੱਕਿਆ ਤੇ ਤੱਕ ਵਿਚ ਮੈਨੂੰ ਇਕ ਪਿਆਲਾ ਦਿੱਤਾ ਪੀਣ ਨੂੰ।
ਮੈਂ ਜੀ ਪਈ ਓਹਦਾ ਅੰਮ੍ਰਿਤ ਦਾ ਪਿਆਲਾ ਪੀ ਕੇ,
ਪਰ ਮੈਂ ਪਛਾਣ ਨ ਸੱਕੀ, ਉਹ ਕੌਣ ਸੀ ?
ਉਹ ਸਦੀਆਂ ਦੀ ਨੀਂਦਰ ਜਿਹੀਵਿਚ ਵਾਂਗਕਿਸੀ ਸੁਫਨੇ ਲੰਘਗਿਆ,
ਮੈਨੂੰ ਜੀਵਾਣ ਵਾਲਾ !!

---

# ਬਸੰਤ ਆਈ ਸਭ ਲਈ,
# ਮੇਰੀ ਬਸੰਤ ਕਿੱਥੇ ਗਈ?

੧.

ਬਸੰਤ ਆਈ ਸਭ ਲਈ,
ਮੇਰੀ ਬਸੰਤ ਕਿੱਥੇ ਗਈ ?

ਬੇਲ ਬੇਲ ਬੂਟਾ ਭਰਿਆ ਸ਼ਗੂਫਿਆਂ,
ਆੜੂ ਦੇ ਊਦੇ ਫੁੱਲ,
ਹਾੜੀਆਂ ਦੇ ਗੁਲਾਬੀ ਚਿੱਟੇ, ਨਾਲ ਮਿਲੇ ਸਾਵੇ ਨਵੇਂ ਨਿੱਕੇ ਪੱਤੇ।
ਪੱਤੇ ਡਾਲੀਆਂ ਦੇ ਕੋਈ ਨਾਂਹ, ਫੁੱਲ ਫੁੱਲ ਸਾਰੇ,
ਪਏ ਵਾਂਗ ਬਰਫ ਦੇ ਫੱਲ ਓਹ।

ਫੁੱਲਾਂ ਦਾ ਅਕੱਠ ਲੱਗੇ ਜਿਵੇਂ ਟੰਗੇ ਕਿਸੇ ਆਣ ਉੱ-ਚੇ ਬੱਦਲ ਚਿੱਟੇ,
ਜੇਹੜੇ ਲਾਲ ਕੀਤੇ ਸਵੇਰ ਸਾਰ ਦੀਆਂ ਗੁਲਾਬੀ ਲਾਲੀਆਂ।

੨.

ਹਵਾਵਾਂ ਨਸ਼ੇ ਪੀਤੇ, ਭਰ ਭਰ, ਪਿਆਲੀਆਂ,
ਝੂਮਦੀਆਂ ਨਸ਼ੀਲੀਆਂ, ਟੰਗਾ ਉਨ੍ਹਾਂ ਦੀਆਂ ਲੜ ਖੜਾਂਦੀਆਂ।
ਫੁੱਲਾਂ ਨੂੰ ਛੋਹ ਛੋਹ, ਚੁੰਮ ਚੁੰਮ, ਨੱਸਣ ਇਧਰ ਉਧਰ, ਬੇ ਮੁਹਾਰੀ
ਅਲਬੇਲੀਆਂ,
ਤੇ ਮਸਤੀ ਦੇ ਜੋਸ਼ ਵਿੱਚ ਪਿਆਰ ਦੀ ਕਚੀਚ ਵਿੱਚ,
ਉਹ ਫੁੱਲਾਂ ਦੀਆਂ ਪੰਖੜੀਆਂ ਖੋਹ ਖੋਹ, ਝੋਲਾਂ ਭਰ ਭਰ,
ਇਧਰ ਉਧਰ, ਹਰ ਥਾਂ ਬਿਨ ਮਤਲਬ ਖਲੇਰਦੀਆਂ।
ਫੁੱਲਾਂ ਦੀਆਂ ਫੱਕਣੀਆਂ ਪੁਲਾੜ ਨੀਲੇ ਵਿੱਚ ਉੱਡਣ ਜਿਵੇਂ ਫੰਘਾਂ
ਵਾਲੀਆਂ ਤਿਤਲੀਆਂ,
ਉੱਡਣ ਮਸਤ ਕੀਤੀਆਂ ਜਿਵੇਂ ਕਿਸੀ ਪਿਆਰ-ਕੁੱਠੇ ਦੇ ਦਿਲ ਦੀਆਂ
ਉਡਾਰੂ ਜਿਹੀਆਂ, ਅੱਗ ਦੀਆਂ ਕਿਣਕੀਆਂ।
ਮਿੱਠੀ ਮਿੱਠੀ ਲਾਲੀਆਂ,
ਰੂਹ ਨੂੰ ਬੁਲਾਂਦੀਆਂ ਭਾਹਾਂ, ਭਖਾਂ ਤੇ ਰੌਣਕਾਂ ਬਸੰਤ ਦੀਆਂ,
ਅੰਮਾਂ ਦੇ ਬੂਰ, ਝੂ ਜੂ ਝੂ ਲਟਕਨ ਤੇ ਝੂਮਣ ਜਿਵੇਂ ਸੋਹਣੀਆਂ
ਸਵਾਣੀਆਂ ਦੇ ਕੰਨਾਂ ਦੇ ਲਟਕਣ ਸਿਰ ਤੇ ਨਾਜ਼ ਨਾਲ
ਹਿੱਲਣ ਵਾਲੇ!
ਅੰਮਾਂ ਦੀ ਬੂਰ ਦੀਆਂ ਸੁਗੰਧੀਆਂ,
ਤੇ ਆੜੂ ਤੇ ਸ਼ਗੂਫਿਆਂ ਦੀ ਮੱਧਮ ਖੁਸ਼ਬੋ ਦੀਆਂ ਸੁਰਾਂ ਨਾਲ
ਮਿਲਦੀਆਂ,
ਸਪਤਮ ਤੇ ਸਰਗਮ ਅਨੇਕ ਸੁਗੰਧੀਆਂ ਬਸੰਤ ਦੀਆਂ ਦੇ;
ਮਖੋਰੀਆਂ ਉੱਡਦੀਆਂ ਤੇ ਬੈਠੀਆਂ ਤੇ ਸ਼ਹਦ ਚੂਸਦੀਆਂ,
ਨਾਲ ਨਾਲ ਗਾਣ ਸੁਗੰਧੀਆਂ ਵਿੱਚ ਤਾਲ ਦਿੰਦੀਆਂ।

ਇਹ ਸਰਗਮ ਤੇ ਰਾਗ ਮਨੁੱਖ ਦੇ ਗਲੇ ਥੀਂ ਹੇਠ ਹਿਠਾਹਾਂ ਦੇ, ਯਾ
ਭਾਵੇਂ ਉਸ ਥੀਂ ਉਤਾਹਾਂ, ਪਰੇ ਦੇ ਸਰਗਮ ਵੱਜਦੇ।
ਮਖੋਰੀਆਂ ਤੇ ਭੌਰੀਆਂ ਦਾ ਪਿਆਰ ਡਾਢਾ,
ਬੂਰਾਂ ਤੇ ਫੁੱਲਾਂ ਤੇ ਓਹ ਸਾਰਾ ਭਾਰ ਆਪਣੀ ਜੱਫੀ ਦਾ ਪਾਂਦੇ;
ਲਿਪਟ, ਲਿਪਟ, ਕੋਮਲ ਅੰਗ ਵਾਲੇ ਫੁੱਲਾਂ ਨੂੰ ਤੰਗ ਪਏ ਕਰਦੇ;
ਪੀੜ ਦਿੰਦੇ ਓਹ ਅਸਹ ਜਿਹੇ ਪਿਆਰ ਦੀ,
ਬਸੰਤ ਆਈ ਸਭ ਲਈ,
ਮੇਰੀ ਬਸੰਤ ਕਿੱਥੇ ਗਈ?

੩.

ਪੀਂਘਾਂ ਪਈਆਂ ਉੱਚੀਆਂ ਅੰਮਾਂ ਤੇ,
ਕੁੜੀਆਂ ਬਹਿ ਬਹਿ, ਉਠ ਉਠ, ਛਾਤੀਆਂ ਉਭਾਰ ਉਭਾਰਕੇ
ਚਾੜ੍ਹਦੀਆਂ,
ਪੀਂਘਾਂ ਤੇ ਚੜ੍ਹੀਆਂ ਸਵਾਣੀਆਂ ਤੇ ਕੁੜੀਆਂ ਦਾ ਚਾ ਅਮਿਟ ਹੈ,
ਸੱਚੀ ਆਜ਼ਾਦੀ ਇਨ੍ਹਾਂ ਨੂੰ ਪੀਂਘ ਚੜ੍ਹ ਆਉਂਦੀ!!

.... .... .... ....

ਤੇ ਸ਼ਗੂਫਿਆਂ ਤਲੇ ਬੈਠੇ ਲੋਕੀਂ ਸ਼ਰਬਤ ਘੋਲਣ ਪਗਾਰ ਦੇ।
ਤੇ ਮੇਲੇ ਬਸੰਤ ਵਿੱਚ ਬੈਠੀਆਂ, ਸਜ ਵਿਆਹੀਆਂ ਜਵਾਨੀ ਦੇ
ਆਲਸ ਵਿੱਚ,
ਬੈਠੀ ਅੱਧੀ ਜਾਗਦੀਆਂ, ਅੱਧੀ ਨਿੰਦਰਾ ਵਾਲੀਆਂ,
ਹੱਥ ਉਨ੍ਹਾਂ ਦੇ ਨਿੱਕੀ ਨਿੱਕੀ ਲਾਲ ਡੰਨੀ ਵਾਲੀਆਂ ਪੱਖੀਆਂ ਪਸ਼ੌਰੀ;
ਲਾਲ ਚੂੜੇ ਵਾਲੀਆਂ, ਮਹਿੰਦੀ ਰੰਗੀ, ਦੋਵੇਂ ਹੱਥ ਤੇ ਪੈਰ,
ਸੋਨੇ ਦੀਆਂ ਅਨੇਕ ਰੰਗ ਦੇ ਥੇਵੇ ਵਾਲੀਆਂ ਛਾਪਾਂ ਹੱਥਾਂ ਵਿੱਚ,
ਮੁੜ ਮੁੜ ਆਪਣਿਆਂ ਕੋਲੂੰ ਝੁੰਡ ਕੱਢਦੀਆਂ,
ਤੇ ਬੇਗਾਨਿਆਂ ਸਾਹਮਣੇ ਝੁੰਡ ਚੱਕ ਚੱਕ, ਰੌਣਕ ਮੇਲੇ ਦੀ ਤੱਕਦੀਆਂ,

ਤੇ ਨਿੱਕੀਆਂ ਨਿੱਕੀਆਂ ਪੱਖੀਆਂ ਬਿਨ ਮਤਲਬ ਆਪਣੇ ਆਪ ਨੂੰ
ਝੋਲਦੀਆਂ !!
ਹੱਸਣ ਖੇਡਣ ਲੋਕੀਂ ਸਾਰੇ,
ਫੁੱਲ ਤੋੜ ਤੋੜ ਸੁੱਟਣ ਮਖੌਲਾਂ, ਮਜ਼ਾਖਾਂ ਵਿਚ,
ਪੀਣ ਸ਼ਰਬਤ ਤੇ ਖਿੜਕੱਲੀਆਂ ਠੰਢੀ ਛਾਵਾਂ ਹੇਠ !
ਖੁਸ਼ੀਆਂ ਕਿਹਾ ਚੜ੍ਹੀਆਂ !
ਜਿਉਂ ਜਿਉਂ ਹੱਸਣ ਤੇ ਖੇਡਣ ਇਹ
ਮੈਨੂੰ ਡਰ ਜਿਹਾ ਲੱਗਦਾ,
ਇਹ ਖੁਸ਼ੀ ਕਿਹੀ ਹੈ ?
ਮੇਰਾ ਦਿਲ ਕਿਉਂ ਕੰਬਦਾ ?
ਕੀ ਇਹ ਨਵੀਆਂ ਜਵਾਨੀ ਦੀਆਂ ਖੁਸ਼ੀਆਂ ?
ਯਾ ਇਹ ਨਵੇਂ ਵਜਾਹ ਦੀ !
ਕੀ ਭੇਤ ਇਸ ਖੁਸ਼ੀ ਦਾ ਹੈ ਸ਼ਰਬਤ ਦਾ ਪੀਣਾ ?
ਕੀ ਬਸੰਤ ਰੁੱਤ ਦਾ ਇਹ ਚਾ ਆਣ ਲੱਗਾ ਹੈ ?
ਕੀ ਮੌਤ ਮਗਰੋਂ ਮੁੜ ਆ ਇਹ ਵਿਛੜਿਆਂ ਦੇ ਨਵੇਂ ਮੇਲੇ ਹਨ ?
ਬਸੰਤ ਆਈ ਸਭ ਲਈ,
ਮੇਰੀ ਬਸੰਤ ਕਿੱਥੇ ਗਈ ਹੈ ?

---

## ਕੁੜੀਆਂ ਦਾ ਸੀ ਤ੍ਰਿੰਞਨ ਦਾ ਤ੍ਰਿੰਞਨ

ਕੁੜੀਆਂ ਦਾ ਤ੍ਰਿੰਞਨ ਦਾ ਤ੍ਰਿੰਞਨ ਸੀ, ਜਾਂਦਾ, ਗਾਂਦਾ,
ਮੈਂ ਪਤਾ ਨਹੀਂ ਕਿਉਂ, ਟੁਰ ਪਿਆ ਨਾਲ ਨਾਲ, ਪਿੱਛੇ ਪਿੱਛੇ !
ਉਨ੍ਹਾਂ ਦੇ ਗਲੇ ਦੀਆਂ ਨਾੜਾਂ ਨੀਲੀਆਂ ਉਠਦੀਆਂ,
ਉਨ੍ਹਾਂ ਦੀਆਂ ਚਿੱਟੀਆਂ ਚਿੱਟੀਆਂ, ਲੰਮੀਆਂ ਲੰਮੀਆਂ

ਹੰਸ-ਗਰਦਨਾਂ, ਸੁਰ ਨਾਲ ਹਿਲਦੀਆਂ !
ਕੋਈ ਕੋਈ ਪਿੱਛੇ ਮੁੜ ਮੁੜ ਦੇਖਦੀ, .... ....
ਇਹ ਕੌਣ ਹੈ ਜੋ ਪਿੱਛੇ ਲੱਗਾ ਆਉਂਦਾ ?
ਤੇ ਕੋਈ ਦੇਖ ਮੈਨੂੰ ਹੱਸਦੀ,
ਕਿਹਾ ਜਵਾਨ ਜਿਹਾ ਬੇਵਕੂਫ਼ ਹੈ !
..ਸ਼ਾਂ ਸਾਰੀਆਂ ਕੋਲੋਂ ਸੋਹਣਾ ਇਹ,
ਕਿਆ ਪਿੱਛੇ ਪਿੱਛੇ ਖਿੱਚੀ ਆਉਂਦਾ ?

.... .... .... ....

ਪਤਾ ਨਹੀਂ ਕਿਉਂ ਮੈਂ ਮਗਰ ਮਗਰ ਟੁਰੀ ਜਾਂਦਾ ?
ਓਹ ਮੁੜ ਮੁੜ ਤੱਕਣ, ਮੁੜ ਮੜ ਹੱਸਣ ....
ਉਨ੍ਹਾਂ ਦੀਆਂ ਹੰਸ-ਗਰਦਨਾਂ ਦੇ ਮੋੜ ਤੋੜ ਚੰਗੇ ਲੱਗਦੇ ।

.... .... .... ....

ਜਿਵੇਂ ਨੀਲੇ ਸਰਬ ਪਾਣੀ ਦੇ ਸਰ ਵਿਚ,
ਕੋਈ ਨਿੱਕੇ ਨਿੱਕੇ ਗੀਟੇ ਮਾਰ ਓਹਦਾ ਪਾਣੀ ਹਿਲਾਵੇ,
ਤਿਵੇਂ ਇਨ੍ਹਾਂ ਕੁੜੀਆਂ ਅਲਮਸਤਾਂ ਦੇ ਡਾਰ ਦੀ ਗੱਲ ।
ਇਨ੍ਹਾਂ ਦੀਆਂ ਗੱਦੀਆਂ ਹੱਸੀਆਂ ਤੇ ਅੱਖਾਂ,
ਕਦੇ ਸਨ ਸੁਟਦੀਆਂ ਮੇਰੇ ਠਹਿਰੇ ਦਿਲ ਤੇ ।
ਦਿਲ ਮੇਰੇ ਹੌਲੇਂ ਹੌਲੇਂ ਹੱਲਿਆ,
ਰਿਵੀ ਨਿੱਕੀ ਨਿੱਕੀ ਪਈ ਮੇਰੇ ਪਾਣੀਆਂ,
ਪਈ ਜ਼ਰੂਰ ਸੀ, ਮੈਂ ਵੀ ਸਾਂ ਨਵਾਂ,
ਤੇ ਓਹ ਸਾਰੀਆਂ ਨਵੀਆਂ,
ਪਿੱਛੇ ਪਿੱਛੇ ਲਗਾ ਗਿਆ ।
ਦਿਲ ਕੁਛ ਕੁਛ ਡੋਲਦਾ,
ਨਜ਼ਰ ਮੈਂ ਕੋਈ ਵੇਰੀ ਹਿਠਾਹਾਂ ਕੀਤੀ,
ਪਰ ਆਪ ਮੁਹਾਰੀਆਂ ਮੁੜ ਮੁੜ ਉੱਪਰ ਉੱਠਣ ਮੇਰੀਆਂ ਅੱਖੀਆਂ,

ਪਲਕਾਂ ਦੇ ਪਰਦੇ ਚੱਕ ਚੱਕ, ਮੁੜ ਮੁੜ ਵੇਖਣ ਓਹ ਬੇ ਮੁਹਾਰੀਆਂ।

.... .... .... ....

ਕੰਨ ਮੇਰੇ ਭਰ ਗਏ, ਉਨ੍ਹਾਂ ਤ੍ਰਿੰਞਨਾਂ ਦੀਆਂ ਮਿਲਵੀਆਂ ਸੁਰਾਂ ਦ
ਗੂੰਜ ਨਾਲ।
ਮੈ ਕੁਝ ਕੁਝ ਵਿਗੜ ਗਿਆ,
ਆਖਾਂ–ਇਹ ਕੇਹੀ ਅਨੋਖੀ, ਖਿੱਚਦੀ ਸੋਹਣੀ ਕੋਈ ਚੀਜ਼ ਹੈ!
ਭਾਵੇਂ ਮਨ ਮੇਰਾ ਚੰਗੀ ਤਰ੍ਹਾਂ ਜਾਣਦਾ, ਅਨਪੜ੍ਹ ਜਿਹੀਆਂ ਕੁੜੀਆਂ
ਗਿਰਾਂ ਕਿਸੀ ਦੀਆਂ,
ਤੇ ਆਖਾਂ ਇਨ੍ਹਾਂ ਪਿੱਛੇ ਹੌਲੇ ਹੌਲੇ ਜਾਣਾ ਕਿਹਾ ਸੋਹਣਾ!

.... .... .... ....

ਗੱਲਾਂ ਜਦ ਇਉਂ ਹੋਈਆਂ,
ਕੁੜੀਆਂ ਛਾਈਂ ਮਾਈਂ ਸਨ;
ਉਹ ਖੜੇ ਸਾਹਮਣੇ ਸਾਈਂ ਮੇਰੇ ਦਿਲ ਦੇ,
ਹੱਸਦੇ ਤੇ ਖੇਡਦੇ ਤੇ ਆਖਦੇ:–

ਕਿਹਾ ਭੁੱਲਾ ਨਿੱਕਾ ਸਾਡਾ ਬਚੜਾ!
ਦੇਖੋ, ਮਿਣੋ, ਹੋਰ ਕੋਈ ਨਹੀਂ,
ਅਸੀਂ ਖੜੇ, ਅਸੀਂ ਖਿੜੇ,
ਹਰ ਖਿੱਚ ਵਿਚ ਅਸੀਂ ਤੈਨੂੰ ਖਿੱਚਦੇ,
ਕਦੀ ਨਾ ਭੁੱਲਣਾ!
ਸੁਹਣੱਪ ਨ ਸੋਹਣੀ ਕੋਈ,
ਜ਼ਨਾਨੀ ਨ ਮਰਦ ਕੋਈ,
ਇਹ ਬੇਲ ਨ ਬੂਟੇ ਜੇਹੜੇ ਤੈਨੂੰ ਖਿੱਚਦੇ,
ਇਹ ਮੈਂ ਖੜਾ, ਇਹ ਮੈਂ ਖਿੜਿਆ।
ਹੱਸ ਤੈਨੂੰ ਮੈਂ ਬੁਲਾਉਂਦਾ ਉੱਚਾਈ ਨੂੰ,

ਥਾਈਂ ਥਾਈਂ ਖੜਾ, ਰਾਹੀਂ ਰਾਹੀਂ ਖੜਾ,
ਚੁਰਾਹਿਆਂ ਤੇ, ਜੰਗਲਾਂ, ਮਦਾਨਾਂ ਵਿਚ,
ਛੁਪ ਖਲੋਤਾ ਤੇ ਸਾਹਮਣੇ ਖੜਾ ਤੈਨੂੰ ਸਦਾ ਸੱਦਦਾ।
ਖਿੱਚ ਕੋਈ ਚੀਜ਼ ਨਾਂਹ,
ਸੁਹਣੱਪ ਕੋਈ ਫੜਨ ਵਾਲੀ, ਗਲ ਲਾਣ ਵਾਲੀ ਸ਼ੈ ਨਾਂਹ,
ਇਹ ਤਾਂ ਸੂਖਮ, ਅਰੂਪ ਜਿਹਾ ਮੈਂ ਹਾਂ।
ਦੇਖ ਮੈਨੂੰ, ਮੈਂ ਤੈਨੂੰ ਸਦਾ ਖਿੱਚ ਪਾਉਂਦਾ।
ਰਸ ਮੈਂ ਤੇਰਾ, ਤੇਰਾ ਰੂਹ ਰਸ ਨਾਲ ਭਰਦਾ,
ਰਸ ਤੇਰੇ ਨੈਣਾਂ ਥੀਂ ਡੁੱਲ੍ਹਦਾ ਬੱਸ ਇਹ ਸੁਹਣੱਪ ਹੈ!
ਤੂੰ ਮੁੜ ਮੁੜ ਭੁੱਲਦਾ, ਸੁਹਣਾ ਕੋਈ ਹੋਰ ਹੈ,
ਮੈਂ ਮੁੜ ਮੁੜ ਦੱਸਦਾ, ਵਲਾਂ ਨਾਲ, ਛਲਾਂ ਨਾਲ, ਸਾਮ੍ਹਣੇ,
ਦੇਖ ਬੱਚਾ! ਇਹ ਮੈਂ ਹਾਂ ਤੈਨੂੰ ਸੱਦਦਾ ਉਚਾਈ ਨੂੰ!!

---

## ਹਰ ਘੜੀ ਨਵਾਂ

ਹਰ ਘੜੀ, ਹਰ ਪਲ ਛਿਨ ਨਵਾਂ,
ਉਹ ਰੰਗ ਤੇ ਨੁਹਾਰ ਦੇ ਰਸ ਬਦਲਦਾ।
ਨਵਾਂ ਨਵਾਂ, ਸੋਹਣਾ ਸੋਹਣਾ, ਓਪਰਾ ਜਿਹਾ ਸਦਾ,
ਅੱਗੇ ਥੀਂ ਵੱਧ ਸੁਵਾਦਲਾ, ਅਣਪਛਾਤਾ ਜਿਹਾ ਦਿੱਸਦਾ।
ਹਰ ਪਲ ਛਿਨ ਓਹਦੀ ਖੁਸ਼ਬੋ ਵੱਖਰੀ,
ਹੋਰ ਹੋਰ ਹੁੰਦਾ ਮੇਰਾ ਜਾਨੀ,
ਤੇ ਕੋਈ ਵੀ ਨਾ ਆਖ ਸਕਦਾ—"ਮੈਂ ਓਹਨੂੰ ਜਾਣਦਾ"

... .... .... ....

ਚਾਨਣੀ ਜੇ ਕਦੀ ਕਿਸੀ ਖਾਸ ਨਾਜ਼ਕ ਘੜੀ

ਓਹਦਾ ਗੋਰਾ ਬਦਨ ਛੋਹ ਜਾਂਦੀ,
ਉਹ ਪਿੰਡਾ ਪਿਆਰੇ ਦਾ ਜ਼ਖਮੋਂ ਸਖ਼ਤ ਹੁੰਦਾ;
ਤੇ ਦੂਜੀ ਕਿਸੀ ਘੜੀ ਉਹ ਸਹਿੰਦਾ ਵਾਂਗ ਬਿਰਖ ਦੇ ਤਪਦੀ,
        ਕੜਕਦੀ, ਦੁਪਹਿਰ ਸਾਰੀ ਤਪਦੀ,
ਜਿਹੜੀ ਓਹਦੇ ਚਾਨਣੀ ਦੇ ਜ਼ਖਮ ਭਰਦੀ !

.... .... .... ....

ਬਾਦਸ਼ਾਹ ਜੇ ਕੋਈ ਆਵੇ ਦਰਸ਼ਨਾਂ
ਉਹ ਘਬਰਾਕੇ ਨੱਸਦਾ, ਕਾਹਲਾ ਜਿਹਾ ਪੈਕੇ,
ਬਾਦਸ਼ਾਹ ਲੱਗੇ ਓਹਨੂੰ ਵਾਂਗ ਦੁਵਾਈ ਦੀ ਕੁੜੱਤਣ ਦੇ।
ਪਤਾ ਨਹੀਂ ਕਦੀ ਕਿਉਂ ਪਾਤਸ਼ਾਹਾਂ ਨੂੰ ਖੈਰ ਨਾ ਪਾਂਦਾ ਉਹ,
ਪਰ ਇਕ ਮੰਗਤੇ ਰੁਲਦੇ ਰਲਦੇ ਲਈ ਨੰਗੀ ਪੈਰੀਂ ਦੌੜਦਾ।
ਰਸ ਵੀਟਦਾ ਉਹ ਨੰਗੇ ਪਿੰਡੇ ਗਰੀਬਾਂ ਤੇ ਸਭ ਜਿਵੇਂ ਅੰਦਾਈਂ,
ਤੇ ਮੰਗਤੇ ਨੂੰ, ਨੰਗੇ ਨੂੰ, ਭੁੱਖੇ ਨੂੰ, ਗੋਟਾ ਕਿਨਾਰੀ ਨਾਲ ਸਜਾਂਦਾ,
ਤੇ ਉਨ੍ਹੂੰ ਸੰਵਾਰ ਸੰਵਾਰ ਬਾਦਸ਼ਾਹ ਜਿਹਾ ਵਧਾਂਦਾ ਉਹ,
ਤੇ ਤੱਕ ਤੱਕ, ਹੱਸਦਾ, ਪਿਆਰਦਾ,
ਘੜੀਆਂ ਕੇਈ ਦਿਕ ਸੱਖਣੇ ਜਿਹੇ ਆਦਮੀ ਨਾਲ ਗੁਜ਼ਾਰਦਾ।

.... .... .... ....

ਓਹਦਾ ਕੀ ਥਹੁ ਹੈ ? ਮਰਜ਼ੀ ਦਾ ਸਾਈਂ,
ਆਜ਼ਾਦ ਉਹ ਰੱਬ ਦਾ ਬੰਦਾ, ਸੁਖਾਲਾ,
ਜੋ ਮਨ ਮੌਜ ਆਏ ਕਰਦਾ,
ਕੋਈ ਨਾ ਆਖ ਸਕੇ—"ਮੈਂ ਓਹਨੂੰ ਜਾਣਦਾ !"

---

# ਪਿਆਰਾ ਕੋਲੂੰ ਮੇਰੇ ਲੰਘ ਜਾਂਦਾ

੧.

ਪਿਆਰਾ ਕੋਲੂੰ ਲੰਘ ਜਾਂਦਾ ਮੇਰੇ,
ਮੈਂ ਪਿੱਛੇ ਪਿੱਛੇ ਜਾਂਦੀ, ਤਾਰਿਆਂ ਦੀ ਛਾਵਾਂ ਢੂੰਡਦੀ।
ਪਿਆਰਾ ਗਿਆ ਲੰਘ, ਪਤਾ ਨਹੀਂ ਕਿੱਥੇ ?
ਪਰ ਟੁਰ ਟੁਰ, ਸਾਲਾਂ ਬੱਧਿਆਂ ਦੇ ਸਫਰ ਝਾਗਦੀ,
ਤੇ ਤੱਕਾਂ ਸਫਰ ਝਾਗ ਝਾਗ, ਮੈਂ ਤਾਂ ਠੀਕ ਉਥੇ ਖੜੀ,
ਜਿੱਥੂੰ ਟੁਰੀ ਸਾਂ,
ਜਿੱਥੇ ਪਿਆਰਾ ਮਿਲਿਆ ਸੀ !
ਹਰਾਨ ਹੋ ਬਹਿ ਜਾਂਦੀ,
ਤਾਰਿਆਂ ਵੱਲ ਤੱਕਦੀ,
ਮੁੜ ਮੁੜ ਯਾਦ ਕਰਦੀ ਉਸ ਆਪਣੇ ਮਨ ਦੇ ਗਗਨ ਦੇ ਅਚੱਲ ਧ੍ਰੂ
ਨੂੰ, ਉਹ ਚਮਕਦਾ ਸਦੀਵ ਉਹੋ ਜਿਹਾ !!

੨.

ਪਿਆਰੇ ਪਿੱਛੇ,
ਮੈਂ ਸਮੁੰਦਰਾਂ ਵਿਚ ਛਾਲਾਂ ਮਾਰਦੀ,
ਕਾਂਗਾਂ ਉਛਲਦੀਆਂ ਤੇ ਕਿਸ਼ਤੀ ਨਿੱਕੀ ਛੱਡਾਂ ਆਪਣੀ,
ਅੱਗੇ ਵਧਾਂ, ਚੱਪੇ ਮਾਰਾਂ ਮਾਰੋ ਮਾਰ ਕਰਦੀ, ਤਰਦੀ ਜਾਂਦੀ,
ਪਰ ਹੈਰਾਨ ਹੁੰਦੀ ਸਾਲਾਂ ਦੀ ਮਿਹਨਤ ਪਿੱਛੋਂ,
ਪਾਣੀ ਸਭ ਹੇਠੋਂ ਵਗ ਗਏ ਮੇਰੇ,
ਸਮੁੰਦਰਾਂ ਦੇ ਸਮੁੰਦਰ ਅੱਗੇ ਚਲੇ ਗਏ ਕਿੱਥੇ,
ਤੇ ਮੇਰੀ ਕਿਸ਼ਤੀ ਦੇ ਪੈਰ ਫਸੇ ਹਨ ਚਿੱਟੀਆਂ ਬਰੇਤੀਆਂ।
ਮੈਂ ਖਾ ਗੋਤਾ ਜਿਹਾ,
ਦੇਖਾਂ ਦੂਰ ਗਿਆਂ ਖਿਲਰਿਆਂ ਸਮੁੰਦਰਾਂ ਨੂੰ,

ਤੇ ਮੁੜ ਮੁੜ ਹੱਥ ਮਾਰਾਂ ਸਿਰ ਤੇ ਆਪਣੀਆਂ ਕੋਸ਼ਸ਼ਾਂ,
ਤੇ ਹਾਰ ਥੱਕਕੇ ਆਖਰ,
ਮੈਂ ਮੁੜ ਮੁੜ ਤੱਕਾਂ ਉਸ ਆਪਣੇ ਮਨ ਦੇ ਗਗਨ ਦੇ ਅਚੱਲ ਧ੍ਰੂ ਨੂੰ,
ਉਹ ਚਮਕਦਾ ਸਦੀਵ ਉਹੋ ਜਿਹਾ !!

੩.

ਮੈਂ ਜਾਵਾਂ ਰੰਗ ਬਰੰਗੀ ਤਿਤਲੀਆਂ ਪਕੜਦੀ,
ਤੇ ਕੱਠੇ ਕਰ ਕਰ ਰੱਖਾਂ ਉਨ੍ਹਾਂ ਉਡਦੀਆਂ ਸੁਹਣੱਪਾਂ ਨੂੰ ।
ਅਕੱਠੇ ਖਜ਼ਾਨੇ ਜਦ ਕਦੀ ਖੋਹਲਾਂ ਸਾਲਾਂ ਮਗਰੋਂ,
ਮੇਰੇ ਹੱਥ ਕੁਛ ਨਾਂਹ,
ਬੱਸ, ਪੱਤ ਝੜ ਰੁੱਤ ਦੇ ਢੱਟੇ ਤੇ ਸੁੱਕੇ, ਪੀਲੇ, ਰੱਤੇ ਟੁੱਟੇ ਕੁਛ ਪੱਤੇ!!
ਦੇਖ ਦੇਖ ਭਾਗ ਆਪਣੇ,
ਤੇ ਖ਼ਾਹਿਸ਼ਾਂ ਤੇ ਗਰਜ਼ਾਂ ਦੀ ਅੰਦਰਲੀ ਕਾਲਖ ਆਪਣੀ,
ਮੁੜ ਮੁੜ ਮੈਂ ਆਖਰ ਹਾਰ ਕੇ ਤੱਕਦੀ,
ਉਸ ਆਪਣੇ ਮਨ ਦੇ ਗਗਨ ਦੇ ਧ੍ਰੂ ਨੂੰ,
ਉਹ ਚਮਕਦਾ ਸਦੀਵ, ਉਹੋ ਜਿਹਾ !!

---

## ਮੈਂ ਨਿਸ਼ਾਨਾਂ ਮਾਰ ਨਹੀਂ ਜਾਣਦਾ

ਮੈਂ ਨਿਸ਼ਾਨਾਂ ਕਦੇ ਨਹੀਂ ਬੰਨ੍ਹਿਆਂ,
ਨਾ ਨਿਸ਼ਾਨਾਂ ਮਾਰ ਜਾਣਾ ।

ਓਹ ਆਪ ਨਿਸ਼ਾਨਾਂ ਢੂੰਡਦਾ,
ਹੱਥ ਮੇਰੇ ਹਨ, ਤੀਰ ਚਲਾਂਦਾ ਉਹ ਮੇਰੇ ਹੱਥਾਂ ਨਾਲ;
ਮੈਂ ਤਾਂ ਤੀਰ ਨੂੰ ਉਹਦੇ ਹੱਥ ਦੀ ਛੋਹ ਤੇ ਛੱਡਦਾ ।

.... .... .... ....

ਮੈਂ ਪਿਆਰ ਨਹੀਂ ਕਰਦਾ;
ਮੈਂ ਪਿਆਰ ਕਰਨ ਨਹੀਂ ਜਾਣਦਾ;
ਪਤਾ ਕੀ ਹੁੰਦਾ ਹੈ ਕਦੀ ਕਦੀ ਮੈਨੂੰ:
ਮੈਂ ਤਾਂ ਹਵਾ ਦੇ ਮੋਢਿਆਂ ਤੇ ਬੈਠਾ, ਉੱਡਾ ਜਾਂਦਾ ਹਾਂ ਵਾਂਗ ਹਾੜੀ
ਦੇ ਫੁੱਲਾਂ ਦੀ ਪੰਖੜੀਆਂ ਦੇ,
ਇਧਰ ਉਧਰ, ਖੁਸ਼ੀਆਂ ਵਿਚ ਡਿੱਗਦਾ, ਢਹਿੰਦਾ।
ਹੁੰਦਾ ਹੈ ਜੁ ਹੁੰਦਾ ਹੈ, ਉਹ ਜਾਣੇ,
ਮੈਂ ਨਿਸ਼ਾਨਾਂ ਨਹੀਂ ਬੰਨ੍ਹਿਆਂ,
ਨਾ ਨਿਸ਼ਾਨਾਂ ਮਾਰ ਜਾਣਾ,
ਮੈਨੂੰ ਆਪ ਨਿਸ਼ਾਨੇ ਸਾਰੇ ਢੂੰਡਦਾ।

— —

## ਵਿਛੋੜਾ

ਉਮਰਾਂ ਪਿੱਛੇ ਮੈਂ ਓਹਨੂੰ ਮਿਲਿਆ,
ਮੈਂ ਆਖਿਆ ਦੰਦ ਜਿਹੇ ਪੀਹਕੇ, ਮੈਂ ਹੁਣ ਕਦੀ ਨਾ ਵਿਛੁੜਸਾਂ,
ਕਦੇ ਨ ਛੱਡਕੇ ਜਾਸਾਂ ਹੁਣ ਆਪਣੀ ਜਿੰਦ ਜਾਨ ਨੂੰ।
ਮੈਂ ਇਸ ਵੇਰੀ ਖੂਬ ਪੱਕ ਕੀਤਾ ਸੀ ਆਪਣੇ ਆਪ ਨਾਲ,
ਛੋਡ ਨ ਜਾਸਾਂ ਕਦੀ ਹੁਣ ਲਾਲ ਨੂੰ !!

ਪਰ ਜਦ ਉਹ ਪਿਆਰਾ ਬੋਲਿਆ,
ਮੈਂ ਉਹਦੇ ਹੋਠਾਂ ਵਿੱਚੂ ਢਹਿੰਦੇ ਤੱਕੇ ਅੱਗ ਦੇ ਕਣੂਕੇ।
ਦੇਖੇ ਇਹਦੇ ਅਗਦੇ ਉਹਦੇ ਗੀਤ ਉਡਦੇ,
ਮੇਰਾ ਬਲ ਛੁਟਕਿਆ, ਮਰਜ਼ੀ ਮਰ ਗਈ,
ਮੈਂ ਉੱਡ ਪਿਆ ਨਾਲੇ, ਭੁੱਲ ਓਸ ਪਿਆਰੇ ਨੂੰ ਮੁੜ ਉਹਦੇ ਅੱਗੀ
ਗੀਤ ਵਿੱਚ !
ਆਹਾ ! ਠੀਕ ਮਿਲੀ ਮੈਂ ਓਸਨੂੰ,
ਇਨ੍ਹਾਂ ਸਦਾ ਦੇ ਵਿਛੋੜਿਆਂ ਵਿੱਚ !!

# ਮੁੜ ਆ ਪਿਆਰੇ !

ਮੁੜ ਆ ਪਿਆਰੇ ਤੂੰ,
ਰਾਤ ਮੁੜ ਮੇਰੇ ਵੈਰ ਪੈ ਗਈ ਆ !
ਓਹ ਸਾਲ ਦੇ ਜੰਗਲ ਜਿਹੜੇ ਸਾਡੇ ਮੇਲੇ ਦੇ ਗੀਤ ਸਨ ਕਦੀ,
ਅੱਜ ਵਿਗੜ ਬੈਠੇ ਹਨ, ਕੁਝ ਅਪਣੱਤ ਪੁਰਾਣੀ ਉਹ ਨਹੀਂ ਰਹੀ
ਕਿਧਰੇ:
ਸਭ ਜਗਤ ਬਦਲ ਗਿਆ ਈ,
ਹਨੇਰਾ ਜਿਹਾ ਛਾ ਗਿਆ ਈ,
ਓਹ ਪੁਰਾਣੀ–ਤੇਰੇ ਕੋਲ ਹੁੰਦਿਆਂ ਦੀ–ਸਾਂਝ ਨਹੀਂ ਦਿੱਸਦੀ;
ਇਉਂ ਜਾਪੇ ਜਿਵੇਂ ਮੁੜ ਕਦੀ ਨ ਓਹ ਵੇਲਾ ਆਸੀ,
ਮੁੜ ਕਦੀ ਨ ਉਹ ਥੀਸੀ ਜਿਹੜਾ ਸੀ ਕਦੀ,
ਜਿਵੇਂ ਮੁੜ ਪ੍ਰਭਾਤ ਕਦੀ ਨਾ ਆਸੀ ਹੁਣ,
ਬੱਸ, ਰਾਤ ਓਪਰੀ ਨਾਵਾਕਫ ਦਾ ਹਨੇਰਾ,
ਤੇ ਉਸ ਵਿੱਚ ਕੁਲ ਜਗਤ ਪੱਤਾ ਪੱਤਾ ਹਨੇਰੇ ਦਾ ਹੋ ਪਿਆ
ਡਿੱਗਦਾ।

.... .... .... ....

ਮੁੜ ਆ ਪਿਆਰੇ ਤੂੰ,
ਹੁਣ ਢਿੱਲ ਨਾ ਲਾਵੀਂ,
ਆ ਜਿਵੇਂ ਤੂੰ ਸਦਾ ਆਉਂਦਾ;
ਪਿਛੂ ਆ ਦੋਹਾਂ ਹੱਥਾਂ ਨਾਲ ਬੰਦ ਕਰ ਨੈਨ ਮੇਰੇ,
ਅੱਚਨਚੇਤ ਪੁੱਛੀਂ "ਕੌਣ ?"–
ਤੇ ਪੁੱਛ, ਪੁੱਛ, ਮੁੜ ਪੁੱਛ, ਉੱਤਰ ਨਾ ਉਡੀਕੀਂ ਤੂੰ,
ਤੇ ਲਵੀਂ ਸਾਰੀ ਪਕੜ ਮੈਨੂੰ ਆਪਣੀਆਂ ਬਾਹਾਂ ਵਿੱਚ,
ਤੇ ਦੇਵੀਂ ਇਹ ਖੁਸ਼ੀ ਮੁੜ,
ਜਿਸ ਨਾਲ ਮੁੜ ਕਰਸਾਂ ਮੌਤ ਨੂੰ ਫਤਹ ਮੈਂ !!

## ਉਸ ਦੀ ਦਾਤ

ਸ ਮੋਤੀ ਇਕ ਵਿੰਨ੍ਹ ਕੇ,
ਇਕ ਕਿਰਨ ਜਿਹੀ ਤਾਰ ਵਿੱਚ ਪ੍ਰੋ ਦਿੱਤਾ ਮੈਨੂੰ।
ਆਪਣੇ ਹੱਥੀਂ ਗਲੇ ਮੇਰੇ ਵਿੱਚ ਪਾਯਾ
ਅਜੀਬ–ਇਹ ਮੋਤੀ।
ਜਵੇਂ ਅੱਖਾਂ ਨਾਲ ਤਾਰੇ ਸੌਂਦੇ, ਉਠਦੇ, ਖੁੱਲ੍ਹਦੇ ਮੀਟਦੇ,
ਤਵੇਂ ਉਹ ਮੋਤੀ ਲਗ ਮੇਰੀ ਛਾਤੀ,
ਰੇ ਨਾਲ ਨਾਲ, ਸੌਂਦਾ, ਜਾਗਦਾ, ਹੱਸਦਾ ਰੋਂਦਾ।
ਰ ਮੈਂ ਅਣਗਹਲਣ, ਮੈਂ ਮੂਰਖ,
ਮੈਨੂੰ ਉਹਦੀ ਅਸਲ ਖਬਰ ਕੋਈ ਨਾਂਹ।

.... .... .... ....

ਇਕ ਦਿਨ ਇਹ ਧਾਗਾ ਟੁੱਟਾ, ਮੋਤੀ ਡਿੱਗਾ,
ਤੇ ਮੇਰੇ ਗਲੇ ਵਿਚੂੰ ਢਹਿ ਪਈ ਤਲੇ ਧਰਾ ਤੇ।
ਮੈਂ ਹੈਰਾਨ ਹੋ ਦੇਖਦੀ ਹਾਂ,
ਜਿਵੇਂ ਜ਼ਮੀਨ ਅਕਾਸ਼ ਅਕੱਠੇ, ਇੱਕੋ ਵੇਲੇ ਦੌੜੇ,
ਇਨ੍ਹੂੰ ਪਕੜਨ ਨੂੰ ਵਾਢੀ ਸਤਿਕਾਰ ਵਿਚ,
ਤਲੇ ਕਿਉਂ ਢੱਠਾ?
ਹਦੀ ਅਸਲੀ ਖਬਰ ਕੋਈ ਨਾਂਹ!!

---

## ਸਮੁੰਦਰ ਕਿਨਾਰੇ ਮੈਂ ਉਡੀਕਾਂ

ਰ ਕਿਨਾਰੇ ਮੈਂ ਖੜੀ ਉਡੀਕਾਂ,
ਰੇ ਦਾ ਜਹਾਜ਼ ਕਦ ਆਵਸੀ?
ਉਦਾਸ ਖੜੀ ਨੂੰ ਦੇਖ,
ਾਹ
ਏਨ੍ਹਾਂ

ਸਾਰਾ ਸਮੁੰਦਰ ਆਯਾ, ਡਿੱਗਿਆ ਪੈਰਾਂ ਵਿੱਚ,
ਤੇ ਛੋਹਵੇ ਮੇਰੇ ਪੈਰ ਆਪਣੀ ਅਯਾਲ ਨਾਲ।
ਪਰ ਮੈਂ ਵੇਖਦੀ ਦੂਰ, ਉਤਾਹਾਂ ਨੂੰ,
ਪਿਆਰੇ ਦਾ ਜਹਾਜ਼ ਕਦ ਆਵਸੀ ?
ਸਮੁੰਦਰ ਵੱਲ ਮੈਂ ਧਿਆਨ ਨ ਕਰਦੀ;
ਸਮੁੰਦਰ ਮੇਰਾ ਕੀ ਲੱਗਦਾ ?
ਮੈਨੂੰ ਸਮੁੰਦਰ ਦੀ ਲੋੜ ਕੀ ?
ਮੈਂ ਵੇਖਦੀ ਦੂਰ ਅਗਾਹਾਂ ਨੂੰ,
ਸਮੁੰਦਰਾਂ ਥੀਂ ਪਾਰ, ਪਿਆਰੇ ਦਾ ਜਹਾਜ਼ ਕਦ ਆਵਸੀ ?

.... .... .... ....

ਓਹ ਆਯਾ ਜਹਾਜ਼ ਪਿਆਰੇ ਦਾ ਲਹਰਾਂ ਤੇ ਟੁਰਦਾ,
ਜਹਾਜ਼ ਵਿਚ ਬੈਠਾ ਮੇਰੇ ਸਿਰ ਦਾ ਸਾਂਈ !
ਮੈਂ ਤਾਂ ਓੜ ਸਮੁੰਦਰ ਨੂੰ ਪਿਆਰਿਆ,
ਮੈਂ ਤਾਂ ਸਮੁੰਦਰ ਸਾਰੇ ਥੀਂ ਵਾਰੀ ਵਾਰੀ,
ਜਿਸ ਉੱਤੇ ਆਯਾ ਜਹਾਜ਼ ਓਹ ਪਿਆਰੇ ਦਾ।
ਮੈਂ ਤਾਂ ਘੋਲ ਘੁਮਾਈਆਂ ਸਮੁੰਦਰ ਸਾਰੇ ਦੇ ਪਾਣੀਆਂ
ਮੈਂ ਓਹਦੇ ਕੇਸਰੀ-ਸਿਰ ਤੇ ਹੱਥ ਫੇਰਦੀ !
ਮੈਨੂੰ ਓਹਦੀ ਸਿੰਘ-ਗਰਜ ਲੂੰ ਲੂੰ ਭਾਂਦੀ ਹੁਣ, ਜਿਗਰਾਂ ਵਿਚ ਚੁਭ
ਮੈਂ ਮੱਲੋ ਮੱਲੀ ਸਮੁੰਦਰ-ਸਿੰਘ ਨੂੰ ਪਿਆਰ ਦੀ,
ਸਮੁੰਦਰ ਤਾਂ ਮੇਰਾ ਰੂਹ ਹੈ !
ਓਹ ਆਯਾ ਜਹਾਜ਼ ਪਿਆਰੇ ਦਾ ਸਮੁੰਦਰਾਂ ਤੇ ਟੁਰਦਾ !!

---

## ਜੇ ਤੂੰ ਮੇਰਾ ਹੋਵੇਂ !

ੇ ਤੂੰ ਮੇਰਾ ਹੋਵੇਂ,
ੈਂ ਵੇਖਾਂ ਨਿੱਤ ਤੈਨੂੰ,
ਾਂ ਮੰਦਰ ਦੀ ਨਾਂਹ ਲੋੜ ਮੈਨੂੰ;
ਸਜਿਦ, ਗਿਰਜਾ ਮੇਰਾ ਤੂੰ ਹੈਂ ।

.... .... .... ....

ਮੇਰਾ ਮੁੱਖ ਸੂਰਜ-ਮੁਖੀ ਦੇ ਫੁੱਲ ਵਾਂਗ ਫਿਰੇ,
ਧਰ ਜਿਧਰ ਤੂੰ ਹੋਵੇਂ,
ੇ ਜੇ ਰੋਜ ਤੇਰੀ ਨਿਗਾਹਾਂ ਦੀ ਧੁੱਪ ਵਿੱਚ ਨ੍ਹਾਵਾਂ ਮੈਂ,
ੇ ਮੇਰਾ ਮਨ ਖਿਆਲ ਬੀਂ ਉੱਚਾ ਹੋਵੇ,
ੇਰੇ ਵਿੱਚ ਸੱਚੀਂ ਈਮਾਨ, ਇਸਲਾਮ, ਬੇਓੜਕ ਇਹ;
ਸ, ਮੈਨੂੰ ਦੁਨੀਆਂ ਦੀਨ ਦੀ ਲੋੜ ਨਹੀਂ !!

# ਭਾਗ ੫

## ਇਕ ਜੰਗਲੀ ਫੁੱਲ

# ਭੂਮਿਕਾ

ਇਸ ਟੁੱਟੀ ਭੱਜੀ ਕਵਿਤਾ ਦੀ ਪਲਾਟ ਤਾਂ ਨਿਮਾਣੀ ਜਿਹੀ ਜਿਹੀ ਹੈ, ਪਰ ਉਸ ਪਲਾਟ ਦਵਾਰਾ ਆਏ ਜਜ਼ਬੇ ਉਮਡ ਉਮਡ ਨਿਕਲੇ ਹਨ ਤੇ ਇਕ ਨਿੱਕੀ ਰੰਗੀਲ ਕਿੱਲੀ ਉਤੇ ਟੰਗੇ ਫੁੱਲਾਂ ਦੇ ਹਾਰ ਹਨ। ਕਿੱਲੀ ਦਿੱਸਦੀ ਨਹੀਂ, ਦਿੱਸਕੇ ਕਰਨਾ ਕੀਹ ਸੂ ! 'ਸੁਹਣੱਪ' ਤੇ 'ਜਵਾਨੀ' ਦਾ ਧੁਰਾਂ ਦਾ ਮੇਲਾ ਹੈ । ਇਕ ਨਿਮਾਣੀ ਕੱਖਾਂ ਦੀ ਝੁੱਗੀ ਅੰਦਰ; ਅੰਦਰ ਮੰਦਰ ਪਿਆਰ ਦਾ ਬਣਿਆਂ ਤੇ ਦਿਲ ਦੇ ਦਰਯਾ ਵਗ ਖਲੋਤੇ; ਝੁੱਗੀ ਝੱਗੀ ਰੁੜ੍ਹ ਟੁਰੀ, ਠਾਠਾਂ ਮਾਰਦੇ ਦਰਯਾ ਤੇ ਰੁੜ੍ਹਦੀ ਜਾਂਦੀ ਝੁੱਗੀ, ਓਸ ਵਿੱਚ ਅਡੋਲ ਬੈਠੀ ਇਕ ਕੁੜੀ ਤੇ ਓਸਦੀ ਭਾਗਾਂ ਦੀ ਇਕ ਕਹਾਣੀ ਹੈ। ਕਿਧਰੇ ਕਿਧਰੇ ਨਿੱਕੇ ਨਿੱਕੇ ਅੱਖਰਾਂ ਵਿੱਚ ਉਨ੍ਹਾਂ ਕੱਖਾਂ ਵਿੱਚ ਅੜੇ ਵੱਡੇ ਵੱਡੇ ਦਿਲਾਂ ਵਾਂਗ ਕੁਛ ਅਰਥ ਹਨ।

ਹਾਂ, ਬੱਸ ! ਇਕ ਕੱਖਾਂ ਦੀ ਝੁੱਗੀ ਬਣਾਈ ਹੈ, ਵਿੱਚ ਇਕ ਬੋਲਦੀ ਘੁੱਗੀ ਦਾ ਆਲ੍ਹਣਾ ਹੈ। ਪੰਖੇਰੂਆਂ ਦੇ ਨਾਮ ਨਿਸ਼ਾਨ ਨਹੀਂ ਹੁੰਦੇ; ਇਸ ਸੱਸੀ ਪੁੰਨੂ ਦਾ ਨਵਾਂ ਨਾਂ ਕੋਈ ਨਹੀਂ ਰੱਖਿਆ ।

ਗ੍ਵਾਲਿਯਰ}                                        ਪੂਰਨ ਸਿੰਘ

# ਇੱਕ ਜੰਗਲੀ ਫੁੱਲ

੧.

ਨੀਲੇ ਨੀਲੇ ਗਗਨਾਂ ਹੇਠ,
ਇਕ ਕੱਖਾਂ ਦੀ ਝੁੱਗੀ
ਕੱਖ ਪੀਲੇ ਪੀਲੇ, ਨਵੇਂ ਛਵਾਏ,
ਤੇ ਕੱਖਾਂ ਤੇ ਪੈਂਦੀਆਂ ਝੁਰਮੁਟ ਪਾਂਦੀਆਂ,
ਬੇਤਾਬ ਸੂਰਜ ਦੀਆਂ ਕੰਬਦੀਆਂ ਕਿਰਨਾਂ;
ਕੱਖ ਸਭ ਸੋਨੇ ਦੇ।
ਓਸ ਵਿੱਚ ਬੈਠੀ ਇਕ ਸੋਹਣੀ ਸੋਹਿਲ,
ਮ੍ਰਿਗ-ਨੈਨੀਂ, ਚਿੱਟੀ-ਦੁੱਧ ਕੁੜੀ,
ਪਤਲੀ ਛਿੰਗ, ਭਰ-ਜਵਾਨ,
ਅਬੋਝ, ਆਪੇ ਵਿੱਚ ਡੁੱਬੀ।
ਨੈਣ ਓਸਦੇ ਨਸ਼ੀਲੇ, ਕੁਛ ਲਾਲ ਲਾਲ,
ਅੱਧ-ਮੀਟੇ, ਅੱਧ-ਖੁੱਲ੍ਹੇ,
ਸੁਫਨੇ-ਭਰੇ, ਇਕ ਅਕਹਿ ਜੋਤੀ ਦੇ ਦੋ ਬਲਦੇ ਦੀਵੇ!
ਨੁਹਾਰ ਰਸੀਲੀ, ਗੋਰਾ ਬਦਨ,
ਗੋਰੇ ਗੋਰੇ ਅੰਗ ਕੁੜੀ ਦੇ
ਤੇ ਗੋਰੇ ਬਦਨ ਫੁੱਲ ਗੁਲਾਬ ਦੀ ਭਾ,
ਇਕ ਬੋਲਦੀ ਬੋਲਦੀ ਗੁਲਾਬੀ ਭਖ,
ਪ੍ਰਭਾ-ਜੋਤ, ਇਕ ਜੰਗਲੀ ਫੁੱਲ ਵਾਂਗ!
ਰਸ ਨਾਲ ਝੂ ਜੂ ਝੂ ਕਰਦੀ ਅਲਬੇਲੀ:
ਸ ਡੋਲ੍ਹਦੀ ਖ਼ੁਸ਼ਬੋ ਭਰੀ ਜਵਾਨੀ, ਮਸਤਾਨੀ,
ਾਰਿਆਂ ਵਿਚ ਵਾਂਗ ਬਸੰਤ ਰੰਗੀਲੀ,
ਅਡੋਲ ਵਾਂਗ ਪੂਰੇ ਖਿੜੇ ਕਮਲਾਂ!

ਪੂਰੀ ਖਿੜੀ, ਆਪਾ-ਰਾ ਭਰੀ,
ਸੋਨੇ ਦੇ ਕੱਖਾਂ ਦੀ ਝੁੱਗੀ ਵਿੱਚ ਉਹ;

ਓਸ ਵਿੱਚ ਡਲ੍ਹਕੇ ਉਹਦਾ ਅਛੋਹ ਸੁਹਣੱਪ,
ਤੇ ਉਸ ਹੁਸਨ ਦੀਆਂ ਸੂਖਮ ਚਮਕਾਂ
ਉਸ ਕੱਖਾਂ ਦੀ ਝੁੱਗੀ ਦੇ ਅੰਦਰ ਜਲੇ,
ਤੇ ਕੱਖਾਂ ਨੂੰ ਭਿਗੋ, ਬਾਹਰ ਚੋਂਦੀਆਂ !
ਜਿੰਦਾਂ ਸੁਹਣੱਪ ਲਿਸ਼ਕਾਂ ਮਾਰਦਾ !!

ਹੁਸਨਾਂ ਵਾਲੀ ਬੈਠੀ ਜਿਉਂ ਕਿਸੇ ਗਗਨ ਵਿੱਚ,
ਉੱਚੀ ਉੱਚੀ ਪਈ ਦਿੱਸਦੀ, ਦੂਰ, ਉੱਪਰ !!
ਆਪ ਮੁਹਾਰੀ ਦਿਲ ਖਿੱਚਦੀ ਅਨਜਾਣ,
ਦਿਲਾਂ ਨਾਲ ਖੇਡਦੀ, ਵਾਂਗ ਮਣੀਆਂ ਉਛਾਲਦੀ !!
ਦਿਲ ਖੋਂਹਦੀ ਖੋਂਹਦੀ,
ਛੁਪਦੀ ਛੁਪਾਉਂਦੀ,
ਜਾਂਦੀ ਖਿਸਕਦੀ ਦੂਰ ਉੱਪਰ, ਉੱਪਰ, ਹੋਰ ਉੱਪਰ !!
ਲੁਕਦੀ ਦਰਸਾਂਦੀ, ਜਾਂਦੀ ਉੱਡਦੀ,
ਵਾਂਗ ਚਾਹ ਅਮਿੱਟ ਓਹ,
ਪਰੇ ਪਰੇ, ਉੱਪਰ ਉੱਪਰ, ਹੱਥ ਨਹੀਂ ਆਉਂਦੀ !!
ਪ੍ਰਤੱਖ, ਪਰ ਮਾਯਾ, ਸੁਹਣੱਪ ਓਹ,
ਬੁਲਾਵੇ, ਮਚਕਾਵੇ, ਨੱਸ ਜਾਵੇ ਪਰੇ ਪਰੇ,
ਸੁਪਨ ਸੂੰਛ, ਜਿਵੇਂ ਛਾਈ ਮਾਈਂ ਹੋਂਵਦੀ !!
ਸੁਹਣੀ ਲਟਕਾਂ ਲਿਸ਼ਕਾਂ ਵਾਲੀ,
ਬੈਠੀ ਚੁੱਪ, ਪਰ ਉਹਦਾ ਰੂਪ ਆਪ ਮੁਹਾਰਾ ਪਿਆ ਗਾਉਂਦਾ,
ਗਗਨਾਂ ਵਿੱਚ ਇਕ ਰੂਪ-ਸੁਰ ਪਈ ਵਜਦੀ !!
ਇਕ ਅਲਾਪ ਕੰਨਾਂ ਵਿੱਚ ਆਉਂਦਾ,

ਤੇ

ਾਜ਼ੂਆਂ ਦਾ ਸਤਿਕਾਰ ਪਈ ਕਰਦੀ।
ਪਿਆਸੇ ਕਿਸੀ ਦੂਰ ਥੀਂ ਉਡਦੇ ਆਂਦੇ ਨੂੰ ਕੋਲ ਆਪਣੇ ਬਿਠਾਉਂਦੀ,
ਤੇ ਤੱਕੇ ਮੁੜ ਤੱਕੇ ਪੁੱਛੇ ਕੁਛ ਨਾਂਹ।
ਕਦੀ ਛੰਨਾਂ ਪਾਣੀ ਠੰਢੇ ਦਾ ਆਣਦੀ,
ਕਦੀ ਆਟਾ ਛਾਣਦੀ, ਗੁੰਨ੍ਹਦੀ ਤੇ ਘਿਉ ਖੰਡ ਮਿਲਾਉਂਦੀ,
ਚੂਰੀਆਂ ਪਈ ਕੁੱਟਦੀ, ਕੁੱਟਦੀ ਕਿ ਡੁਹਲਦੀ, ਕੁਛ ਪਤਾ ਪਿਆ
ਨਹੀਂ ਲੱਗਦਾ।
ਮੁੜ ਮੁੜ ਤੱਕਦੀ, ਤੱਕਦੀ ਕਿ ਮਰਦੀ, ਮਰਦੀ ਕਿ ਜਿਉਂਦੀ ਕੁਛ
ਪਤਾ ਪਿਆ ਨਹੀਂ ਲੱਗਦਾ।
ਵਾਹ ਚਹਿਲ ਬਹਿਲ ਲੱਗੀ ਓਸ ਅਕੱਲੀ ਝੁੱਗੀ ਵਿੱਚ,
ਤੇ ਲੈਣਾਂ ਵਾਲੇ ਦੀ ਆਪ ਸਾਰੀ ਜ਼ਿਆਫਤ ਪਈ ਹੋਂਦੀ
ਜਾਣ ਕੇ ਪਈ ਕਰਦੀ !!

੬.

ਉਸ ਰੋਜ਼ ਓਥੇ,
ਜਦ ਹੱਟੀ ਵਾਲਾ, ਬਿਉਪਾਰੀ ਭਾਰੀ ਪਹਾੜੀ, ਸੀ ਗਿਆ ਕਿੱਥੇ,
ਨਹਾਣ ਚਾਹੇ ਗਿਆ ਹੋਵੇ, ਚਾਹੇ ਮੁਜ਼ਾਰਿਆਂ ਨੂੰ ਕੋਸਣ,
ਪਰ ਝੁੱਗੀ ਖਾਲੀ ਸੀ, ਖਾਲਮੁਖਾਲੀ, ਓਹ ਸੀ ਨਹੀਂ ਓਥੇ।

ਇਕ ਅਮੀਰ ਸੱਜਣ,
ਦਿਲ ਦਾ ਗੰਭੀਰ, ਸਿੱਧਾ ਟੁਰਨ ਵਾਲਾ, ਕੋਈ ਇਕ ਹੋਰ,
ਲੰਘਦਾ ਜਾਂਦਾ ਭਲੇ ਮਾਨਸ, ਟੱਬਰ ਸਮੇਤ ਹੱਟੀ ਪਾਸ ਆਣ ਲੱਥਾ।
ਉਹਦੇ ਆਣ ਨਾਲ ਨਾ ਖਲਬਲੀ ਹੋਈ, ਨਾ ਘਬਰਾਹਟ।
ਦਿਨ ਚੜ੍ਹੇ, ਚੋਖੀ ਰਾਤ ਗਈ ਵਰਗੀ ਵੇਹਲ ਤੇ ਅਕੱਲ ਓਸ ਗੋਰੀ
ਦੀ ਨੂੰ ਕਿਸੇ ਨ ਛੇੜਿਆ; ਕੁਛ ਥੋੜੀ ਦੂਰ ਦੀ ਵਾਟ ਤੇ

ਓਹਲੇ ਓਹ ਬਹਿ ਗਿਆ, ਕੀ ਦੇਖੇ:-
ਓਸ ਪ੍ਰਭਾ ਜੋਤ ਕੁੜੀ ਕੋਲ ਖੜਾ, ਅੰਦਰ ਪਸਾਰ ਵਿੱਚ ਇਕ
ਗੱਭਰੂ ਜਵਾਨ ਸੀ;
ਮਸ ਭਿੰਨਾਂ, ਲੰਮਾਂ, ਬਿਲੌਰੀ ਡੀਲ ਵਾਲਾ, ਸੋਹਣਾ ਛਾਤ
ਜਵਾਨ ਸੀ।
ਰੰਗ ਇਸ਼ਕ ਵਿੱਚ ਖਿੱਚਿਆ, ਓਹਦੀ ਫੁੱਟਦੀ ਜਵਾਨੀ ਸੀ
ਤੇ ਕੇਸ ਉਹਦੇ ਘੁੰਗਰਾਲੇ ਮੋਢਿਆਂ ਤੇ ਲਮਕਦੇ।
ਅੱਖਾਂ ਨਰਗਸੀ, ਬਾਜਾਂ ਵਾਂਗ ਲੈਂਦੀਆਂ ਉਡਾਰੀਆਂ,
ਪੂਰਨ ਸੁਹਣਪ ਪਾਸ ਆਣ ਵਿਚਰਿਆ ਅਕੱਲਾ ਇਕ ਜਵਾਨ ਸੀ
ਕੁੜੀ ਦਾ ਮੁੱਢ ਕਦੀਮ ਦਾ ਸੀ ਕੋਈ ਵਾਕਫਕਾਰ।
ਅਰਸ਼ਾਂ ਦਾ ਸੀ ਕਿ ਖਾਕੀ ਬੰਦਾ,
ਨਹੀਂ, ਨੂਰ ਤੇ ਖਾਕ ਦੀ ਸੋਹਣੀ ਇਕ ਗੋਂਦ ਸੀ,
ਉਹਦਾ ਰੂਪ ਸੂਰਜਾਂ ਨੂੰ ਮਸ਼ਕਰਿਆਂ ਤਾਰਿਆਂ ਨਾਲ ਮਿਕਦਾ,
ਤੇ ਜਵਾਨੀ-ਫਘਾਂ ਤੇ ਉਡਦਾ ਉਹ ਇਕ ਗੱਭਰੂ ਇਨਸਾਨ ਸੀ।
ਰੇਖਾਂ ਤੇ ਸੋਹਣੇ ਸੋਹਣੇ ਲੇਖ ਸਨ,
ਜੋਗੀ ਸੀ ਕਿ ਰਾਜਾ, ਕੋਈ ਡਾਢਾ ਭਾਗਵਾਨ ਸੀ!
ਉਨ੍ਹੂੰ ਦੇਖਣ ਸਮਾਂ ਸੀ ਖਲੋ ਗਿਆ,
ਤੱਕਣ ਵਿੱਚ ਲੋਪ ਹੋਯਾ, ਨਹੀਂ ਸੀ ਟੁਰਦਾ
ਰੰਗ ਕੁਛ ਸ਼ਯਾਮ ਸ਼ਯਾਮ ਬੱਦਲਾਂ ਦੇ ਦੇਸ਼ ਦਾ,
ਲਟਕ ਇਕ ਨਵੀਂ ਤੇ ਨਿਰਾਲੀ ਸੀ,
ਪਰ ਹੱਥ ਸਨ, ਪੈਰ ਸਨ,
ਦਿਲ ਸੀ ਮਹਾਨ ਧੜਕਦਾ ਓਸ ਪਸਾਰ ਵਿੱਚ।
ਚੁਪ ਚੁਪਾਤੇ, ਚੋਰੀ ਚੋਰੀ;
ਵਿਹੜੇ ਆਣ ਵੜਿਆ ਸੀ।
ਜੰਗਲਾਂ ਵੰਨੂ ਆਯਾ ਹੋਵੇ!

ਤੇ ਫੁੱਲਾਂ ਦਾ ਅਤੀ ਪਿਆਰਾ ਸੀ।
ਹਾਰ ਪਾ ਪਿਆਰਾ ਗਲੇ,
ਪਿਆ ਹਣੀ ਘਰ ਆਯਾ ਸੀ।
ਤੇ ਵਿੱਚ ਪਿਆਰੇ ਦੇ, ਚੰਬਾ ਤੇ ਚੰਬੇਲੀ ਲਟਕੇ,
ਕੇ ਵਿੱਚ ਗੁਲਬਾਸ਼ੀ ਦੀਆਂ ਗਾਨੀਆਂ!
ਕਦ, ਬਾਂਕਾ ਬਲੋਚ ਜ਼ਾਲਮ ਮੁੜ ਆਯਾ ਸੀ!!
ਝੂਟ ਸੀ ਮਸਤ ਹੋ, ਕੱਖ ਕੱਖ ਕੰਬਦਾ ਸੀ,
ਸਾਰੀ ਝੂਲੀ, ਇਕ ਝੂਟਾ ਪਿਆ ਦਿਵਾਂਦਾ।
ਕਰ ਕੰਬਦੀ ਪਿਆਰ ਨਾਲ,
ਹਣੀ ਜਾਗਦੀ ਜਾਗਦੀ ਸੁੱਤੀ,
ਸੁੱਤੀ ਸੁੱਤੀ ਜਾਗਦੀ ਸੀ।
ਤੇ ਪਈ 'ਪਿਆਰ'' ਨੂੰ,
ਪ ਨੂੰ ਪਕੜ ਪਕੜ ਬਹਾਲਦੀ ਸੀ।
ਤੇ ਹੱਸਦੀ, ਬੇਹੋਸ਼ ਜਿਹੀ ਟੁੱਟੀ ਟੁੱਟੀ ਬੋਲਦੀ,
ਸੀ, ਸੋਹਣਾ ਆਪ ਆਣ ਸੁਹਣੱਪ ਨੂੰ ਪਿਆ ਖਿੱਚਦਾ,
ਖਿਚੀਂਦੀ ਜਾਂਦੀ ਸੀ।
ਸ਼ਰਮਾਂ ਦੀ ਕੋਈ ਥਾਂ ਨਹੀਂ, ਪੂਰੀ ਅਕੱਲ ਸੀ:
ੜਦੀ ਤੇ ਗਵਾਚਦੀ, ਗਵਾਚਦੀ ਗਵਾਚਦੀ ਜਾਂਦੀ ਸੀ,
ਹਬਲ ਹੋ ਹੋ ਕਿੱਥੇ ਪਈ ਜਾਂਦੀ ਸੀ?
ਰੀ-ਵਾਰੀ, ਸਦਕੇ-ਸਦਕੇ,
ਗ ਘੁੱਗੀ ਘੁੰਮਣਘੇਰੀਆਂ ਖਾਂਦੀ ਸੀ।
ਰੇ ਅੰਗ ਤੇ ਨੈਂਨ, ਤੇ ਜੀ, ਤੇ ਜਾਨ,
ਖੋ ਵੱਖ, ਇਕ ਇਕ, ਮਿਲ ਮਿਲ, ਵੱਖਰੇ ਤੇ ਅਕੱਠੇ ਓਸ ਪਾਸੂੰ
ਨੱਸ ਨੱਸ ਜਾਂਦੇ ਸਨ।
ਸ਼ੀ ਛਾਂਦੀ ਸੀ,

ਪਰ ਗ਼ਸ਼ ਨਹੀਂ ਆਂਦੀ ਸੀ।
ਇਕ ਅਕਹਿ ਖੁਸ਼ੀ,
ਇਕ ਮਨ ਦਾ ਹਿਲੋਰਾ,
ਉਹਦਾ ਰਾਖਾ ਸੀ!
ਦਿਲ ਕੁੜੀ ਦਾ ਲਹਿਰ ਲਹਿਰ ਹੋ ਵਗਦਾ ਸੀ,
ਤੇ ਲਹਿਰਾਂ ਮਾਰ ਛਾਲਾਂ ਜਾ ਟਕਰਾਂਦੀਆਂ ਸਨ ਓਸ ਸੋਹਣੇ ਦੇ
ਦਿਲ ਦੀਆਂ ਕੰਧਾਂ ਨਾਲ।
ਤੇ ਗੱਭਰੂ ਦੀਆਂ ਕੰਧਾਂ ਢਹਿ ਢੇਰੀ ਹੁੰਦੀਆਂ ਦਿਸਦੀਆਂ ਸਨ,
ਪਾਣੀ ਪਾਣੀ ਪਈਆਂ ਹੁੰਦੀਆਂ ਸਨ।
ਤੇ ਦਿਲ ਉਹਦਾ ਵੀ ਲਹਿਰ ਲਹਿਰ ਹੋ ਆਂਦਾ ਸੀ।
ਦਿਲ ਵਾਲਿਆਂ ਦੀਆਂ ਲਹਰਾਂ ਪੇਚ ਪੇਚਾਂ ਪਾਂਦੀਆਂ ਸਨ,
ਕੁੜੀ ਨੰਢੇ ਵਿੱਚ, ਨੰਢਾ ਕੁੜੀ ਵਿੱਚ,
ਇਕ ਇਕ, ਤੇ ਵੱਖੋ ਵੱਖ, ਤੇ ਦੋਵੇਂ ਅਕੱਠੇ,
ਇਕ ਦੂਜੇ ਵਿੱਚ ਘੁਲਦੇ ਜਾਂਦੇ ਸਨ,
ਡੱਬਦੇ ਜਾਂਦੇ ਸਨ ਤੇ ਤਰਦੇ ਆਂਦੇ ਸਨ,
ਤੇ ਡੁੱਬ ਡੁੱਬ ਤੇ ਤਰ ਤਰ ਓਸ ਅਸਗਾਹ ਸਮੁੰਦਰ ਵਿੱਚ, ਵਾਂਗ
ਸੂਰਜ ਤੇ ਚੰਨ, ਵਾਂਗ ਦਿਨ ਤੇ ਰਾਤ, ਮੁੜ ਮੁੜ ਨਿਕਲਦੇ
ਤੇ ਲੋਪ ਹੁੰਦੇ ਸਨ!
ਤੇ ਨੀਲੇ ਪਾਣੀਆਂ ਵਿੱਚੂੰ ਇਕ ਅਲਾਪ ਉਠਦਾ ਸੀ,
ਤੇ ਵਾਂਗ ਧੂਪ-ਧੂਏਂ ਦੇ ਅਕਾਸ਼ ਵਿੱਚ ਗੁੰਮਦਾ ਸੀ,
ਪਰ ਪੁਲਾੜ ਵਿੱਚ ਇਕ ਥਰਥਰਾਂਦੀ ਗੂੰਜ ਸੀ।!

ਜੋਬਨ, ਜਾਨ, ਤੇ ਰੂਹ ਤੇ ਜਿਸਮ ਮੇਰਾ,
ਕਸਮ ਰੱਬ ਦੀ ਅਜ਼ਲ ਥੀਂ ਹੋਯਾ ਤੇਰਾ!
ਤੇਰੇ ਰੂਪ ਨੂੰ, ਰੱਬ ਵਿਆਹੀਆਂ ਵੇ,

ਦਰਗਾਹ ਥੀਂ ਚੱਲ ਮੈਂ ਆਈਆਂ ਵੇ !
ਘੁਮਾਈਆਂ ਘੋਲ ਘੁਮਾਈਆਂ ਵੇ,
ਦਕੇ ਸਦਕੇ ਸਾਈਆਂ ਵੇ !!

ਡੁੱਬਦੇ ਨੂੰ ਸੁਣੀ ਸੱਦ ਤੇਰੀ,
ਸੁਰ, ਬਰੀਕ, ਬੇਹੱਦ ਤੇਰੀ,
ਵੀਂ ! ਸੂਰਜਾ ! ਦੌੜਦੀ ਆਈਆਂ ਵੇ,
ਵਾਲਿਆਂ ਕੱਢ ਮੰਗਾਈਆਂ ਵੇ !
ਘੁਮਾਈਆਂ ਘੋਲ ਘੁਮਾਈਆਂ ਵੇ,
ਸਦਕੇ ਸਦਕੇ ਸਾਈਆਂ ਵੇ !!
ਵਾਲਿਆ ! ਨੈਨਾਂ ਦੀ ਜਾਈਆਂ ਮੈਂ,
ਲਈ ਜਵਾਨੀ ਭਰ ਆਈਆਂ ਮੈਂ,
ਲਈ ਹਟੀ ਹਟੀ ਵਿਕਾਈਆਂ ਮੈਂ,
ਸਿਰ ਤੇ ਪੈਰ ਉੱਠ ਧਾਈਆਂ ਮੈਂ,
ਘੁਮਾਈਆਂ ਘੋਲ ਘੁਮਾਈਆਂ ਮੈਂ,
ਸਦਕੇ ਸਦਕੇ ਸਾਈਆਂ ਮੈਂ !!

! ਆਵੀਂ ! ਤੂੰ ਹੜ੍ਹ ਪਿਆਰ ਦਾ ਵੇ !
ਕੰਧ ਕੋਠੇ ਦਿਲ ਯਾਰ ਦਾ ਵੇ !
ਢਿੱਬੇ ਢੇਰੇ ਕਤਲ ਆਮ ਦਾ ਵੇ !
ਵਾਂਗ ਤਲਵਾਰ ਜੀਣ ਨਾਮ ਦਾ ਵੇ !
ਘੁਮਾਈਆਂ ਘੋਲ ਘੁਮਾਈਆਂ ਵੇ,
ਦਕੇ ਸਦਕੇ ਸਾਈਆਂ ਵੇ !!

ਜਾਨ ਘੋਲੀਂ, ਮੇਰੇ ਨੈਨ ਘੋਲੀਂ,

ਘੋਲ ਆਪਣੇ ਵਿਚ ਸਮਾ ਮੈਨੂੰ,
ਬੱਕੀ "ਚਾ" ਦੀ ਵਿੱਚ "ਆਰਾਮ" ਘੋਲੀਂ,
ਰੱਖ ਆਪਣੇ ਵਿੱਚ ਬਕਾ ਮੈਨੂੰ,
ਘੋਲ ਘੁਮਾਈਆਂ ਘੋਲ ਘੁਮਾਈਆਂ ਵੇ,
ਤੇਰੇ ਸਦਕੇ ਸਦਕੇ ਸਾਈਆਂ ਵੇ !!

੭.

ਪਰ ਝੁੱਗੀ ਅੱਜ ਇਕ ਮੰਦਰ ਪਿਆਰ ਦਾ ਸੀ,
ਦੀਨ ਸੀ, ਧਰਮ ਸੀ, ਇਮਾਨ ਸੀ ਓਥੇ,
ਪਰ ਬਾਹਰ ਦੁਨੀਆਂ ਅੱਖੜਖਾਂਪ ਸੀ ਓਥੇ,
ਦਿਸਦਾ ਪਿਸਦਾ ਹੋਰ ਕਿਸੇ ਨੂੰ ਕੇ ਸੀ !
ਇਹ ਸੀ, ਇਕ "ਬਲੋਚ ਜ਼ਾਲਮ" ਖੜਾ ਸੀ,
ਤੇ "ਨਵੀਂ ਇਕ ਸੱਸੀ" ਚੁੱਲ੍ਹੇ ਬੈਠੀ ਰੋਟੀ ਪਕਾਂਦੀ ਸੀ;
ਘਿਉ ਤੇ ਪਰਾਉਂਠੇ, ਨਹੀਂ ਜੀ ਜਾਨ ਘੋਲ ਰਹੀ ਸੀ,
ਤੇ ਮੁੜ ਮੁੜ "ਬਲੋਚ" ਵਲ ਤੱਕਦੀ ਜਾਂਦੀ ਸੀ,
ਤੇ ਨਿੱਕੀ ਨਿੱਕੀ ਹੱਸੀ ਫੁੱਲ-ਚਿਹਰੇ ਤੇ ਲਹਿਰਾਂਦੀ ਸੀ।

ਕੌਣ ਦੱਸੇ ? ਰੋਟੀ ਸੀ ਕਿ ਜਾਦੂ,
ਫੂਕ ਫੂਕ ਬਨਜਾਰਨ ਪਾਂਦੀ ਸੀ।
ਜਾਦੂਗਰਨੀ ਸੀ ਕੋਈ ਮਿਸਰ, ਯੂਸਫ਼ ਦੇ ਦੇਸ਼ ਦੀ,
ਯਾ ਇਕ ਅਨਪੜ੍ਹ ਕੁੜੀ ਪੰਜਾਬ ਬੇਮੁਹਾਰ ਦੀ !
ਓਸ ਗੱਭਰੂ ਅਲਬੇਲੇ ਨੂੰ ਬੰਨ੍ਹ ਨੈਣਾਂ ਨਾਲ, ਬਿਠਾਯਾ ਪਾਸ,
ਪਰ ਪਤਾ ਨਹੀਂ ਸੀ ਲੱਗਦਾ,
ਕੌਣ ਕਿਸਦਾ ਮਾਲਕ ਸੀ ?
ਪਰ ਯਾਰੋ ! ਦਿਨ ਦਿਹਾੜੀ ਦੋਹਾਂ ਲਈ ਇਕ ਡੂੰਘੀ ਰਾਤ ਪਈ

ਗੱਭਰੂ ਦੀਆਂ ਅੱਖਾਂ ਮਸਤ ਹੋਈਆਂ,
ਓਸ ਹੁਸਨ ਦੇ ਅਸਮਾਨ ਵਿੱਚ ਵਾਂਗ ਕੂੰਜਾਂ ਉਡਾਰੀਆਂ
ਮਾਰਦੀਆਂ ਸਨ,
ਤੇ ਆਪਣੇ ਚੰਨ ਵੱਨੇਂ ਓਹ ਉਡਦੀਆਂ ਜਾਂਦੀਆਂ ਸਨ,
ਤੇ ਇਹ ਉਡਦੀਆਂ ਅੱਖਾਂ,
ਆਪਣੇ ਪਿਆਰ ਢੋਂਘਾਂ ਨਾਲ ਚਾਹਣ ਢੱਕਣਾ,
ਓਸ ਆਪਣੇ ਈਦ ਦੇ ਚੰਨ ਨੂੰ !!

ਗੋਰੀਏ ! ਨੀਂ ਗੋਰੀਏ !
ਣਾਂ ਵਿੱਚ, ਆ, ਲੁਕਾਵਾਂ ਤੈਨੂੰ,
ਦਲ ਵਿੱਚ, ਟੁਰ ਆ, ਛੁਪਾਵਾਂ ਤੈਨੂੰ,
ਨ ਵਿਚ ਵਸਾਵਾਂ, ਆ ਈਦ ਮੇਰੀਏ !

ਰੀਏ ! ਨੀਂ ਗੋਰੀਏ !
ੜ ਗਗਨ ਸਾਰਾ ਲਿਆਵਾਂ ਮੈਂ,
ਡ ਚੰਨਾਂ ਮੇਰਿਆ !
ਟਕ ਮੇਰੇ ਗਗਨ ਵਿੱਚ,
ਕ ਸਾਰੀ ਰੂਹ ਹੋ,
ਕਾ ਮੈਨੂੰ ਆਪਣੇ ਮੁਖ ਨਾਲ ਗੋਰੀਏ !
ਦਾ ਅੰਧੇਰਾ ਮਿਟ,
ਚੜ੍ਹੇ ਅੱਧੀ ਰਾਤ ਨੂੰ,
ਨਾਂ ਤੇ ਚਾਨਣੀ !!
ਈਦ ਮੇਰੀਏ !

ਏ ਨੀਂ ਗੋਰੀਏ !

ਤਾਰਿਆਂ ਦੀ ਪਾ, ਆ, ਦਾਵਣੀ !!
ਮੋਤੀ ਲਟਕਾਵਾਂ ਤੇਰੇ ਵਾਲ ਵਾਲ ਪਿਆਰੀਏ !
ਮੁੱਕ ਗਿਆ ਜੱਗ ਦਾ ਸੁਹਣੱਪ ਸਾਰਾ,
ਚੜ੍ਹ ਚੰਨ ਈਦ ਦੇ, ਭਰ ਭੰਡਾਰ ਸਾਰਾ !

ਗੋਰੀਏ ! ਨੀਂ ਗੋਰੀਏ !!
ਅਸਮਾਨ ਸਾਰੇ ਸੱਖਣੇ,
ਹੁਣ ਧਿਆਨ ਕੀ ਰੱਖਣੇ !
ਆ, ਮੇਰੀ ਈਦ ਤੂੰ,
ਚਾ; ਮੈਨੂੰ ਆਪ ਥੀਂ,
ਲੁਕਾ, ਆਪ ਵਿੱਚ ਤੂੰ,
ਆਪਾ ਹੁਣ ਚਖਾ ਮੈਨੂੰ,
ਰੱਬ ਤੂੰ ਦਿਖਾ ਮੈਨੂੰ,
ਹੱਸ ਫੁੱਲ ਖਿੜਾ ਸਾਰੇ,
ਆਪੇ ਵਿੱਚ ਮਿਲਾ ਸਾਰੇ,
ਵੱਟ ਮੱਥੇ ਪਾ ਤੂੰ,
ਕੌੜਾ ਵਾਕ ਅਲਾ ਤੂੰ,
ਤੇਰੇ ਬਿਨਾਂ ਰਸ ਨਹੀਂ,
ਮੇਰਿਆ ਚੰਨਾਂ ! ਚੜ੍ਹ ਆ, ਤੂੰ,
ਚੜ੍ਹ ਆ, ਚੜ੍ਹ ਆ ਤੂੰ !!

ਇਉਂ ਕੂਕਦਾ ਬਾਜ਼ ਪਿਆਰ ਦਾ ਸੀ,
ਤੇ ਮਸਤ ਨੈਣਾਂ ਖਿਲਾਰਦੀਆਂ ਜਾਂਦੀਆਂ ਸਨ
ਹੱਦੋਂ ਬੇਹੱਦ ਆਪਣੇ ਕਾਲੇ ਬਦਲਾਂ ਦੇ ਸਾਏ !!

ਇਹ ਹੁਣੇਂ ਹੋਈ ਜਾਪਦੀ ਸੱਜਰੀ ਜਿਹੀ ਕੀ ਘਬਰਾਹਟ ਹੈ ?"
ਸੋਹਣੀ ਦੇ ਬੁਲ੍ਹ ਕੰਬੇ, ਕੁਛ ਫਰਕੇ,
ਮਿੱਠੇ ਮਿੱਠੇ ਲਾਲ ਹੋਠ,
ਪੱਤੀਆਂ ਗੁਲਾਬ ਦੀਆਂ,
ਗੁੱਸਾਂ ਤਾਂ ਸਾਰਾ, ਜ਼ਹਰ ਪਿਆਲਾ,
ਮਿੱਠਾ ਘੁੱਟ ਕਰ ਪੀ ਗਏ !
ਤੇ ਹੱਸ ਹੱਸ ਬੋਲੇ:-
"ਗੁੱਸੇ ਕਿਉਂ ਹੁੰਦੇ ਹੋ ?
ਓਹ ਛਾਵਾਂ ਬੈਠੇ ਲੋਕ,
ਮੰਜੀਆਂ ਵਾਣ ਦੀ ਤੇ;
ਉਨ੍ਹਾਂ ਭਰਾਵਾਂ ਵਾਸਤੇ, ਮੈਂ ਅੱਗ ਬਾਲੀ,
ਰੋਟੀ ਪਕਾ ਰਹੀ ਹਾਂ,
ਓਸ ਵੀਰੇ ਦੂਰ ਜਾਣਾਂ ਹੈ !
ਧੁੱਪ ਚੜ੍ਹ ਰਹੀ ਹੈ !"
ਤੇ ਅਮੀਰ ਗਾਹਕ ਵੱਲ ਤੱਕ ਉੱਚੀ ਬੋਲੀ ਚਿਲਕ ਕੇ:-
"ਲੈ ਭਰਾਵੋ ! ਰੋਟੀਆਂ !
ਆਓ ! ਬੱਚਿਓ ! ਖਾਓ,
ਬੜੀ ਦੇਰ ਹੋ ਗਈ ਹੈ !!"

---

| | | |
|---|---|---|
| ਕਲਮ ਦੀ ਆਵਾਜ਼ | ਈਸ਼ਵਰ ਚਿਤ੍ਰਕਾਰ | ੨-੦-੦ |
| ਐਵੇਂ ਜ਼ਰਾ | ਸੁਰਜੀਤ ਸੇਠੀ | ੧-੮-੦ |
| ਮਣਕੇ | ਸਾਹਿਬ ਸਿੰਘ ਸੇਠੀ | ੧-੮-੦ |
| ਰੰਗ ਪੋਸ਼ | ਦੇਵਿੰਦਰ ਸਤਿਆਰਥੀ | ੨-੦-੦ |

## ਕਵਿਤਾ

| | | |
|---|---|---|
| ਬਦਲਾਂ ਦੇ ਪਲੇ ਵਿਚ | ਅੰਮ੍ਰਿਤਾ ਪ੍ਰੀਤਮ | ੧-੧੨-੦ |
| ਅੰਮ੍ਰਿਤ ਲਹਿਰਾਂ | ,, | ੨-੦-੦ |
| ਜੀਉਂਦਾ ਜੀਵਨ | ,, | ੧-੮-੦ |
| ਤ੍ਰੇਲ ਧੋਤੇ ਫੁੱਲ | ,, | ੧-੮-੦ |
| ਓ ਗੀਤਾਂ ਵਾਲਿਆ | ,, | ੧-੮-੦ |
| ਸੰਝ ਦੀ ਲਾਲੀ | ,, | ੧-੮-੦ |
| ਲੋਕ ਪੀੜ | ,, | ੧-੧੨-੦ |
| ੧੯੪੩ ਤਕ ਚੋਣਵੀਂ ਕਵਿਤਾ | ,, | ੨-੮-੦ |
| ਪਰਛਾਵੇਂ | ਤੇਜਾ ਸਿੰਘ ਸਾਬਰ | ੧-੮-੦ |
| ਯਾਦਗਾਰ | ,, | ੧-੮-੦ |
| ਜਾਗਦੀਆਂ ਜੋਤਾਂ [ਚੋਣਵੀਂ] | ,, | ੧-੮-੦ |
| ਜਗਤ ਤਮਾਸ਼ਾ | ਮੋਹਣ ਸਿੰਘ | ੧-੮-੦ |
| ਸੁਮਣ ਵਾਣੀ | ਸੋਹਣ ਸਿੰਘ | ੧-੧੨-੦ |
| ਦੀਵਾ ਬਲੇ ਸਾਰੀ ਰਾਤ [ਲੋਕ ਗੀਤ] | ਦੇਵਿੰਦਰ ਸਤਿਆਰਥੀ | ੨-੮-੦ |
| ਨੈਂ ਝਨਾਂ ,, | ਹਰਜੀਤ ਸਿੰਘ | ੨-੮-੦ |
| ਪੰਜਾਬ ਦੇ ਗੀਤ [ਸੰਗ੍ਰਹਿ] | ਕੋਹਲੀ | ੧-੮-੦ |

## ਲਾਹੌਰ ਬੁਕ ਸ਼ਾਪ

ਨਿਸਬਤ ਰੋਡ ਤੇ ਮੋਹਨ ਲਾਲ ਰੋਡ

ਲਾਹੌਰ

| | | |
|---|---|---|
| ਚੰਗਿਆੜੇ | ਨੰਦ ਲਾਲ ਨੂਰਪੁਰੀ | ੧-੮-੦ |
| ਤਾਨ ਤਰਾਨੇ | ਬੁਧ ਸਿੰਘ 'ਤਾਨ' | ੨-੪-੦ |
| ਲਟ ਲਟ ਜੋਤ ਜਗੇ | ਪ੍ਰਭਜੋਤ ਕੌਰ | ੧-੮-੦ |
| ਸਾਵਣ ਬਿਜਲੀਆਂ | ਸੁਰਿੰਦਰ ਸਿੰਘ ਕੋਹਲੀ | ੧-੮-੦ |
| ਫੁਲ ਪਤੀਆਂ [ਚੋਣਵੀਂ] | ,, | ੧-੮-੦ |
| ਮੈਂ ਬਾਗੀ ਹਾਂ ✓ | ਦਰਸ਼ਨ ਸਿੰਘ 'ਅਵਾਰਾ' | ੧-੧੨-੦ |
| ਬਗ਼ਾਵਤ [ਉਰਦੂ] ✓ | ,, | ੨-੦-੦ |
| ਜਵਾਲਾ ਮੁਖੀ | ਬਾਵਾ ਬਲਵੰਤ | ੧-੧੨-੦ |
| ਕਨਸੋਆਂ | ਅਵਤਾਰ ਸਿੰਘ ਆਜ਼ਾਦ | ੧-੧੨-੦ |
| ਵਿਸ਼ਵ ਵੇਦਨਾਂ | ,, | ੨-੦-੦ |
| ਪਾਪ ਦੇ ਸੋਹਿਲੇ | ਪ੍ਰੀਤਮ ਸਿੰਘ ਸਫੀਰ | ੧-੧੨-੦ |
| ਕਤਕ ਕੂੰਜਾਂ ✓ | ,, | ੧-੧੨-੦ |
| ਨੌ ਕਲੀਆ ਹਾਰ [ ਸਚਿਤ੍ਰ ] | ਪ੍ਰੋ: ਸਾਹਿਬ ਸਿੰਘ ਸੇਠੀ | ੫-੦-੦ |
| ਫੁਟਦੇ ਸੋਮੇ | ਹਰਦਿਆਲ ਸਿੰਘ ਸੀਕਰੀ | ੧-੮-੦ |
| ਡੂੰਘੇ ਵਹਿਣ | ਹਰਿੰਦਰ ਸਿੰਘ ਰੂਪ | ੧-੮-੦ |
| ਵਗਦੇ ਪਾਣੀ | ਦੀਵਾਨ ਸਿੰਘ ਕਾਲੇ ਪਾਣੀ | ੧-੮-੦ |
| ਗੂੰਗੇ ਗੀਤ | ਵਿਧਾਤਾ ਸਿੰਘ 'ਤੀਰ' | ੨-੮-੦ |
| ਸ਼ਰਫ਼ ਸੁਨੇਹੇ | ਫੀਰੋਜ਼ ਦੀਨ 'ਸ਼ਰਫ਼' | ੨-੦-੦ |
| ਕੇਸਰ ਕਿਆਰੀ | ਧਨੀ ਰਾਮ 'ਚਾਤ੍ਰਿਕ' | ੧-੬-੦ |
| ਚੰਦਨ ਵਾੜੀ ✓ | ,, | ੨-੦-੦ |

ਪਤਾ ਯਾਦ ਰਖੋ—

# ਲਾਹੌਰ ਬੁਕ ਸ਼ਾਪ

ਨਿਸਬਤ ਰੋਡ ਤੇ ਮੋਹਨ ਲਾਲ ਰੋਡ

ਲਾਹੌਰ

ਕਿਸਾਂ

# ਐਫ਼. ਏ. [ਪੰਜਾਬੀ] ਪਾਸ

ਪ੍ਰੋਫ਼ੈਸਰ ਸਾਹਿਬ ਸਿੰਘ

ਖ਼ਾਲਸਾ ਕਾਲਜ, ਅੰਮ੍ਰਿਤਸਰ

ਤੇ

ਪ੍ਰੋਫ਼ੈਸਰ ਪ੍ਰੀਤਮ ਸਿੰਘ

ਸਿਖ ਨੈਸ਼ਨਲ ਕਾਲਜ, ਲਾਹੌਰ

## ਇਸ ਕਿਤਾਬ ਵਿਚ

੧. 'ਸੈਲ ਸਪਾਟੇ' ਦੇ ਸਾਰੇ ਲੇਖਾਂ ਦੇ ਸੰਖੇਪ ਦਿਤੇ ਗਏ ਹਨ।
੨. 'ਖੁਲ੍ਹੇ ਮੈਦਾਨ' ਦੀ ਹਰ ਕਵਿਤਾ ਦਾ ਭਾਵ ਲਿਖ ਦਿਤਾ ਗਿਆ ਹੈ ਤੇ ਤਕਰੀਬਨ ਸਾਰੀਆਂ ਕਵਿਤਾਵਾਂ ਦੀ ਸਾਹਿਤਕ ਵਿਸ਼ੇਸ਼ਤਾ ਵੀ ਦਰਸਾਈ ਗਈ ਹੈ।
੩. ਪ੍ਰੋ: ਪੂਰਨ ਸਿੰਘ ਦੇ ਜੀਵਨ ਅਤੇ ਉਨ੍ਹਾਂ ਦੀ ਸਾਹਿਤ ਰਚਨਾ ਬਾਰੇ ੧੪ ਜ਼ਰੂਰੀ ਸਵਾਲਾਂ ਦੇ ਬੜੇ ਵਿਸਥਾਰ ਤੇ ਵਿਦਵਤਾ ਭਰੇ ਜਵਾਬ ਮੌਜੂਦ ਹਨ।
੪. ਪੜਚੋਲ ਦੇ ਹਰ ਔਖੇ ਲਫ਼ਜ਼ ਦਾ ਅੰਗਰੇਜ਼ੀ ਉਲਥਾ ਨਾਲ ਦੇ ਦਿਤਾ ਗਿਆ ਹੈ।
੫. 'ਇਕ ਸੀ ਰਾਜਾ' ਪੁਸਤਕ ਬਾਰੇ ਸਾਰੇ ਜ਼ਰੂਰੀ ਸਵਾਲ ਹੱਲ ਕੀਤੇ ਗਏ ਹਨ ਤੇ ਹਰ ਇਕ ਕਹਾਣੀ ਦੇ ਗੁਣ ਔਗੁਣ ਪ੍ਰਗਟਾਏ ਗਏ ਹਨ।
੬. ਐਫ਼. ਏ. (ਪੰਜਾਬੀ) ਦਾ ਸਿਲੇਬਸ ਵੀ ਦਿਤਾ ਗਿਆ ਹੈ।
੭. ਚਾਰ ਸਾਲਾਂ ਦੇ ਯੂਨੀਵਰਸਿਟੀ ਦੇ ਪਰਚੇ ਵੀ ਦਿਤੇ ਗਏ ਹਨ।
੮. 'ਅੱਗਲ ਪਿੱਛਲ ਦੱਸਕੇ ਅਰਥ ਕਰੋ' ਵਾਲਾ ਸਵਾਲ ਹੱਲ ਦਾ ਢੰਗ ਉਦਾਹਰਨ ਸਮੇਤ ਦਿਤਾ ਗਿਆ ਹੈ।

## ਲਾਹੌਰ ਬੁਕ ਸ਼ਾਪ

ਨਿਸਬਤ ਰੋਡ ਲਾਹੌਰ ਮੋਹਨ ਲਾਲ ਰੋਡ